ਵਿਗਿਆਨਕ ਚਿੰਤਨ ਦੀ ਅਵਾਜ਼

# ਤਰਕਸ਼ੀਲ

ਨਵੰਬਰ-ਦਸੰਬਰ 2005

ਅੰਦਰ ਪੜ੍ਹੋ

- ਕਰਾਮਾਤਾਂ ਅਤੇ ਚਮਤਕਾਰ
- ਅਵਿਗਿਆਨਕ, ਵਿਗਿਆਨਕ ਅਤੇ ਗੈਰ-ਵਿਗਿਆਨਕ
- ਭਵਿੱਖਬਾਣੀਆਂ ਨਿਰੋਲ ਗੱਪ
- ...ਤੇ ਪੁਨਰ ਜਨਮ ਦੀ ਇਹ ਕਹਾਣੀ ਵੀ ...
- ਧਰਮ ਅਤੇ ਕਾਨੂੰਨ
- ਨੇਪਚੂਨ ਗ੍ਰਹਿ ਦੀ ਖੋਜ

10/-



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਰਕਸ਼ੀਲ

ਸਿਆਣਾ ਮਨੁੱਖ ਜਦੋਂ ਚੰਦ ਵੱਲ ਇਸ਼ਾਰਾ ਕਰਦਾ ਹੈ, ਮੂਰਖ ਬੰਦੇ ਉਸ ਦੀ ਉਂਗਲ ਵੱਲ ਵੇਖਦੇ ਹਨ ।  ਚੀਨੀ ਕਹਾਵਤ

**ਸਹਾਇਕ ਸੰਪਾਦਕ (ਆਨਰੇਰੀ) :**
ਰਾਮ ਸਵਰਨ ਲੱਖੇਵਾਲੀ
ਬਲਬੀਰ ਸਿੰਘ ਪਰਵਾਨਾ
ਗੁਰਮੀਤ ਸਿੰਘ ਖਰੜ
ਵਿਜੇ ਬੰਬੇਲੀ

**ਮੁੱਖ ਪ੍ਰਬੰਧਕ (ਆਨਰੇਰੀ) :**
ਸੁਖਵਿੰਦਰ ਬਾਗਪੁਰ
01821-261338, 271438

ਟਾਈਪਿੰਗ ਅਤੇ ਡਿਜ਼ਾਇਨਿੰਗ
ਹੇਮ ਰਾਜ ਸਟੈਨੋ, ਵਿਪਨ ਕੌਸ਼ਲ

**ਚੰਦਾ**
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ
ਵਿਦੇਸ਼ੀ ਲਾਈਫ਼ : 2500 ਰੁਪਏ

ਚੰਦੇ ਜਾਂ ਸਹਾਇਤਾ ਭੇਜਣ ਲਈ ਚੈੱਕ ਜਾਂ ਡਰਾਫਟ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਿਖਿਆ ਜਾਵੇ ।



**ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ :**
ਮੁੱਖ ਦਫਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ : 01679-241466
e-mail: tspmagzine@yahoo.com



ਇਹ ਮੈਗਜੀਨ ਡੀ.ਪੀ.ਆਈ. ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਜਾਰੀ ਕੀਤਾ।


ਤਤਕਰਾ  ਸਫ਼ਾ ਨੰ



### ਮੁੱਖ ਪੰਨੇ ਦਾ ਚਿੱਤਰ

ਭੂਚਾਲੀ ਦਰਾੜ
ਮੁਜ਼ੱਫਰਾਬਾਦ

### ਬਾਕੀ ਹੈ ਵੱਡਾ ਝਟਕਾ

ਹਿਮਾਲਿਆ ਖੇਤਰ ਵਿੱਚ ਧਰਤੀ ਦੇ ਥੱਲੇ ਕਈ ਪਰਤਾਂ ਵਿੱਚ ਚੱਲ ਰਹੀ ਤੇਜ ਹਲਚਲ ਦੇ ਮੱਦੇਨਜਰ ਇਸ ਤੋਂ ਵੀ ਜਿਆਦਾ ਤਾਕਤਵਰ ਭੁਚਾਲ ਆਉਣ ਦੀ ਸੰਭਾਵਨਾ ਹੈ। ਕੋਲੋਰਾਡੋ ਯੂਨੀਵਰਸਿਟੀ ਦੇ ਪ੍ਰੋ. ਰੋਜਰ ਬਿਲਹੈਮ ਜੋ ਤਿੰਨ ਦਹਾਕਿਆਂ ਤੋਂ ਵੀ ਵੱਧ ਸਮੇਂ ਤੋਂ ਭੁਚਾਲ ਬਾਰੇ ਅਧਿਐਨ ਕਰ ਰਹੇ ਹਨ। ਉਨਾਂ ਦਾ ਕਹਿਣਾ ਹੈ ਕਿ ਭੁਚਾਲ ਦੀ ਅਗਾਊਂ ਸੂਚਨਾ ਦੇਣਾ ਸੰਭਵ ਨਹੀਂ ਹੈ, ਇਸ ਲਈ ਇਹ ਤਾਂ ਨਹੀਂ ਦੱਸਿਆ ਜਾ ਸਕਦਾ ਕਿ ਭੁਚਾਲ ਕਦੋਂ ਆਵੇਗਾ। ਪਰ ਇਹ ਦੱਸਣਾ ਮੁਸ਼ਕਿਲ ਨਹੀਂ ਹੈ ਕਿ ਸਥਿਤੀਆਂ ਇੱਕ ਵੱਡੇ ਭੁਚਾਲ ਲਈ ਤਿਆਰ ਹਨ ।

ਭੁਚਾਲ ਵਿਗਿਆਨੀ ਪ੍ਰੋ. ਬਿਲਹੈਮ ਦਾ ਕਹਿਣਾ ਹੈ ਕਿ ਲੋਕਾਂ ਨੂੰ ਅਜਿਹੇ ਮਕਾਨ ਬਣਾਉਣੇ ਚਾਹੀਦੇ ਹਨ ਜਿਨ੍ਹਾਂ ਤੇ ਭੁਚਾਲ ਦਾ ਅਸਰ ਨਾ ਹੋਵੇ।



ਸੰਪਾਦਕੀ

## ਭਾਵਨਾਵਾਂ

ਭਾਵਨਾਵਾਂ ਨੂੰ ਠੇਸ ਲੱਗਣ ਦੀ ਗੱਲ ਅੱਜ ਕੱਲ੍ਹ ਚਰਚਾ ਵਿੱਚ ਹੈ। ਇਹ ਦੋਸ਼ ਇੱਕ ਧਰਮ ਵਾਲੇ ਦੂਜੇ ਧਰਮਾਂ ਵਾਲਿਆਂ ਉੱਪਰ ਹੀ ਨਹੀਂ ਲਾ ਰਹੇ ਸਗੋਂ ਸਾਰੇ ਧਰਮਾਂ ਵਾਲੇ ਸਾਡੇ ਉੱਪਰ ਵੀ ਮੜ੍ਹਦੇ ਆ ਰਹੇ ਹਨ। ਜਿੰਨਾ ਕੋਈ ਉਮਰ ਜਾਂ ਦਿਮਾਗੀ ਤੌਰ ਤੇ ਨਿਆਣਾ ਹੋਵੇ, ਉਂਨਾ ਹੀ ਉਸਦੀਆਂ ਭਾਵਨਾਵਾਂ ਨੂੰ ਠੇਸ ਲੱਗਣ ਦੀਆਂ ਸੰਭਾਵਨਾਵਾਂ ਵੱਧ ਹੁੰਦੀਆਂ ਹਨ। ਬੱਚੇ ਲਈ ਖਿਡੌਣੇ ਦਾ ਟੁੱਟਣਾ ਭੂਚਾਲ ਵਰਗੀ ਘਟਨਾ ਹੋ ਸਕਦੀ ਹੈ। ਪ੍ਰੌੜ੍ਹ ਹੋਣ ਨਾਲ ਠੇਸ ਲੱਗਣ ਦੇ ਆਧਾਰ ਸੁੰਗੜਦੇ ਜਾਂਦੇ ਹਨ। ਜਿੱਥੇ ਬੱਚਾ ਜਾਂ ਬੱਚਿਆਂ ਵਰਗਾ ਬੰਦਾ ਛੋਟੇ ਜਿਹੇ ਨੁਕਸਾਨ ਨਾਲ ਦਿਲ ਛੱਡ ਬੈਠਦਾ ਹੈ, ਖੁਦਕਸ਼ੀਆਂ ਦੇ ਰਾਹ ਪੈਂਦਾ ਹੈ। ਉਥੇ ਪ੍ਰੌੜ੍ਹ ਮਨੁੱਖ ਪਈਆਂ ਪਛਾੜਾਂ ਨੂੰ ਝੱਲਦਾ ਹੈ। ਉਨ੍ਹਾਂ ਦੇ ਕਾਰਨਾਂ ਨੂੰ ਲੱਭਦਾ ਹੈ ਅਤੇ ਸੰਘਰਸ਼ ਦੇ ਰਾਹ ਪੈਂਦਾ ਹੈ। ਫਾਹਾ ਲੈਣ ਦੀ ਬਜਾਏ ਉਹ ਫਾਂਸੀ ਨੂੰ ਤਰਜੀਹ ਦਿੰਦਾ ਹੈ। ਭਾਵਨਾਵਾਂ ਦੋਨਾਂ ਦੀਆਂ ਹੁੰਦੀਆਂ ਹਨ। ਜਿਉਂਦੇ ਪ੍ਰਾਣੀਆਂ ਵਿੱਚ ਮਨੁੱਖ ਸਭ ਤੋਂ ਸੰਵੇਦਨਸ਼ੀਲ ਹੈ। ਉਹ ਭਾਵਨਾਵਾਂ ਰੱਖਦਾ ਹੀ ਨਹੀਂ, ਇਨ੍ਹਾਂ ਬਾਰੇ ਚੇਤੰਨ ਵੀ ਹੈ। ਉਹ ਭਾਵਨਾਵਾਂ ਦੀ ਖਾਤਰ ਕੁਝ ਵੀ ਕਰ ਸਕਦਾ ਹੈ। ਰੋਬੋਟ ਬੰਦੇ ਨਾਲੋਂ ਕਈ ਕੰਮ ਵਧੀਆ ਕਰ ਸਕਦਾ ਹੈ। ਪਰ ਉਹ ਭਾਵਨਾਵਾਂ ਤੋਂ ਹਮੇਸ਼ਾ ਸੱਖਣਾ ਰਹੇਗਾ। ਭਾਵਨਾ ਕਰਕੇ ਹੀ ਮਨੁੱਖ, ਮਨੁੱਖ ਨਾਲ ਅਤੇ ਕੁਦਰਤ ਨਾਲ ਇੱਕ ਸਜੀਵ ਰਿਸ਼ਤੇ ਵਿੱਚ ਬੱਝਦਾ ਹੈ। ਇਸ ਲਈ ਭਾਵਨਾਵਾਂ ਦੀ ਕਦਰ ਕਰਨੀ ਬਣਦੀ ਹੈ। ਭਾਵਨਾਵਾਂ ਸਿਰਫ ਮਨੁੱਖੀ ਹੁੰਦੀਆਂ ਹਨ। ਭਾਵਨਾਵਾਂ ਦਾ ਫਿਰਕੂ ਵਰਗੀਕਰਨ ਕਰਨਾ ਗ਼ੈਰ ਕੁਦਰਤੀ ਅਤੇ ਪੱਛੜੇਪਨ ਦੀ ਨਿਸ਼ਾਨੀ ਹੈ। ਫਿਰਕੂ ਜਾਂ ਗੈਰ ਫਿਰਕੂ ਸਿਰਫ ਨਜ਼ਰੀਆ ਹੁੰਦਾ ਹੈ, ਜੀਵਨ ਫ਼ਲਸਫ਼ਾ ਹੁੰਦਾ ਹੈ। ਉਸੇ ਤਰ੍ਹਾਂ ਜਿਵੇਂ ਸਾਡਾ ਨਜ਼ਰੀਆ ਪਦਾਰਥਵਾਦ ਹੈ, ਵਿਗਿਅਨਕ ਹੈ, ਤਰਕਸ਼ੀਲ ਹੈ। ਕੀ ਭਾਵਨਾਵਾਂ ਨੂੰ ਹਿੰਦੂ, ਸਿੱਖ, ਇਸਾਈ ਜਾਂ ਮੁਸਲਮਾਨ ਨਾਵਾਂ ਹੇਠ ਵੰਡਿਆ ਜਾ ਸਕਦਾ ਹੈ, ਨਹੀਂ। ਜੇ ਇਸ ਤਰ੍ਹਾਂ ਹੁੰਦਾ ਤਾਂ ਧਰਮ ਬਦਲੀ ਬਾਅਦ ਭਾਵਨਾਵਾਂ ਅਲੋਪ ਹੋ ਜਾਣੀਆਂ ਸਨ, ਪਰ ਇਉਂ ਨਹੀਂ ਹੁੰਦਾ। ਹਜ਼ਾਰਾਂ ਵਰ੍ਹੇ ਪਹਿਲਾਂ, ਜਦੋਂ ਅਜੋਕੇ ਧਰਮ ਹੋਂਦ ਵਿੱਚ ਨਹੀਂ ਸੀ ਆਏ, ਭਾਵਨਾਵਾਂ ਉਦੋਂ ਵੀ ਸਨ। ਮਨੁੱਖ ਜਨਮ ਤੋਂ ਹੀ ਅਹਿਸਾਸ ਅਤੇ ਭਾਵਨਾਵਾਂ ਲੈ ਕੇ ਪੈਦਾ ਹੁੰਦਾ ਹੈ। ਇਨ੍ਹਾਂ ਦਾ ਕੋਈ ਰੰਗ ਜਾਂ ਨਸਲ ਨਹੀਂ ਹੁੰਦੀ। ਬੱਚਾ ਭਾਵਨਾਵਾਂ ਦੇ ਫਿਰਕੂ ਰੰਗਣ 'ਚ ਆਪਣੇ ਅਸਲੀ ਜਾਂ ਗੋਦ ਲੈਣ ਵਾਲੇ ਮਾਪਿਆਂ ਦੀ ਧਾਰਮਿਕ ਭਾਵਨਾ ਵਿੱਚ ਰੰਗਿਆ ਜਾਂਦਾ ਹੈ। ਉਸਦੀਆਂ ਭਾਵਨਾਵਾਂ ਦੇ ਮਾਨਵੀ ਤੱਤ ਨੂੰ ਖਤਮ ਕਰਕੇ ਉਨ੍ਹਾਂ ਉੱਪਰ ਫਿਰਕੂ ਮੁਲੰਮਾ ਚੜ੍ਹਾ ਦਿੱਤਾ ਜਾਂਦਾ ਹੈ। ਫਿਰਕੂ ਹੋਣਾ ਗੈਰ ਕੁਦਰਤੀ ਹੈ, ਗੈਰ ਮਾਨਵੀ ਹੈ। ਕੁਦਰਤ ਦਾ ਕੋਈ ਨਿਯਮ ਜਾਂ ਪ੍ਰਕਿਰਿਆ ਫਿਰਕੂ ਨਹੀਂ। ਸੁਨਾਮੀ ਲਹਿਰਾਂ ਬਿਨਾ ਵਿਤਰਕੇ ਦੇ ਸਰਵਨਾਸ਼ ਕਰਦੀਆਂ ਹਨ। ਵਰ੍ਹਦਾ ਮੀਂਹ ਬਿਨ੍ਹਾਂ ਕਿਸੇ ਭੇਦਭਾਵ ਦੇ ਹਰ ਥਾਂ ਵਰ੍ਹਦਾ ਹੈ। ਫਿਰਕੂ ਪ੍ਰਚਾਰਦੇ ਹਨ ਕਿ ਤਰਕਸ਼ੀਲਾਂ ਅਤੇ ਵਿਗਿਆਨਕ ਨਜ਼ਰੀਏ ਵਾਲੇ ਮਨੁੱਖਾਂ ਵਿੱਚ ਤਾਂ ਭਾਵਨਾਵਾਂ ਹੁੰਦੀਆਂ ਹੀ ਨਹੀਂ, ਪਰ ਸੱਚਾਈ ਇਸ ਤੋਂ ਉਲਟ ਹੈ। ਤਰਕਸ਼ੀਲਾਂ ਦੀਆਂ ਵੀ ਭਾਵਨਾਵਾਂ ਹਨ, ਜਿਵੇਂ ਉਨ੍ਹਾਂ ਦੀਆਂ। ਅਸੀਂ ਉਨ੍ਹਾਂ ਦੀਆ ਭਾਵਨਾਵਾਂ ਦਾ ਸਤਿਕਾਰ ਕਰਦੇ ਹਾਂ, ਇਸ ਕਰਕੇ ਨਹੀਂ ਕਿ ਉਹ ਧਾਰਮਿਕ ਹਨ, ਬਲਕਿ ਇਸ ਕਰਕੇ ਕਿ ਉਹ ਭਾਵਨਾਵਾਂ ਮਨੁੱਖੀ ਹਨ। ਧਾਰਮਿਕ ਬੰਦਿਆਂ ਦੀਆਂ ਭਾਵਨਾਵਾਂ ਦਾ ਆਧਾਰ ਗ਼ੈਰ ਮਾਨਵੀ ਜਾਂ ਦੈਵੀ ਸ਼ਕਤੀ ਹੁੰਦਾ ਹੈ। ਜਦਕਿ ਤਰਕਸ਼ੀਲਾਂ ਦੀਆਂ ਭਾਵਨਾਵਾਂ ਦਾ ਆਧਾਰ ਜ਼ਿੰਦਗੀ ਹੈ। ਮਨੁੱਖ ਦੇ ਠੋਸ ਦੁੱਖ ਅਤੇ ਦਰਦ ਹਨ। ਟੁਕੜਿਆਂ 'ਚ, ਵਰਗਾਂ 'ਚ ਵੰਡੇ ਸਮਾਜ ਦੇ ਬਸ਼ਿੰਦਿਆਂ ਦਾ ਨਜ਼ਰੀਆ, ਫ਼ਲਸਫ਼ਾ ਇੱਕ ਨਹੀਂ ਹੋ ਸਕਦਾ। ਜਿੱਥੇ ਧਾਰਮਿਕ ਨਜ਼ਰੀਆ ਮਨੁੱਖ ਨੂੰ ਬੇਆਸਰਾ ਜਾਂ ਨਿਆਸਰਾ ਰੱਖਣਾ ਚਾਹੁੰਦਾ ਹੈ, ਉਸਦੇ ਦੁੱਖ ਸੁੱਖ ਨੂੰ ਰੱਬੀ ਮਿਹਰ ਕੋਲ ਗਹਿਣੇ ਰੱਖਦਾ ਹੈ। ਉਥੇ ਵਿਗਿਆਨਕ ਨਜ਼ਰੀਆ ਉਸਨੂੰ ਆਤਮ ਨਿਰਭਰ ਅਤੇ ਮਾਣ ਮੱਤਾ ਦੇਖਣਾ ਚਾਹੁੰਦਾ ਹੈ। ਉਸਦੇ ਆਲੇ ਦੁਆਲੇ ਨੂੰ ਸੂਝਬੂਝ ਨਾਲ ਵਿਉਂਤਣਾ ਲੋਚਦਾ ਹੈ। ਇਹ ਹਿੱਤਾਂ ਦਾ ਭੇੜ ਹੈ, ਗਰਜ਼ਾਂ ਦਾ ਟਕਰਾ ਹੈ। 'ਧਾਰਮਿਕ ਭਾਵਨਾਵਾਂ ਨੂੰ ਠੇਸ' ਤਾਂ ਇੱਕ ਪਰਦਾ ਹੈ, ਇੱਕ ਓਹਲਾ ਹੈ। ਅਸੀਂ ਇਸ ਨੂੰ ਨਿਸ਼ੰਗ ਲੜ ਰਹੇ ਹਨ। ਧਰਮਾਂ ਉਪਰ ਸਿਆਸਤ ਕਰਨ ਵਾਲੇ ਓਹਲੇ ਵਿੱਚ ਖੜ੍ਹਕੇ ਵਾਰ ਕਰ ਰਹੇ ਹਨ। ਆਵਾਮ ਦੀਆਂ ਮਨੁੱਖੀ ਭਾਵਨਾਵਾਂ ਦਾ ਸਤਿਕਾਰ ਕਰਦੇ ਹੋਏ ਅਤੇ ਉਨ੍ਹਾਂ ਦੇ ਕਿਸੇ ਵੀ ਵਿਚਾਰਧਾਰਾ ਦੇ ਮੰਨਣ ਦੇ ਜਮਹੂਰੀ ਹੱਕ ਦੀ ਪ੍ਰੋੜਤਾ ਕਰਦੇ ਹੋਏ ਅਸੀਂ ਆਪਣੇ ਵਿਗਿਆਨਕ ਵਿਚਾਰਾਂ ਨੂੰ ਰੱਖਣ ਅਤੇ ਪ੍ਰਚਾਰਨ ਦੇ ਹੱਕ ਦੀ ਰਾਖੀ ਲਈ ਵੀ ਵੱਚਨਬੱਧ ਹਾਂ।

ਆਓ ਆਵਾਮ ਦੇ ਮੋਢੇ 'ਤੇ ਰੱਖਕੇ ਫਾਇਰ ਕਰਨ ਵਾਲਿਆਂ ਦੇ ਮਨਸੂਬਿਆਂ ਅਤੇ ਉਨ੍ਹਾਂ ਦੀਆਂ ਝੂਠੀਆਂ ਭਾਵਨਾਵਾਂ ਨੂੰ ਦ੍ਰਿੜਤਾ, ਲਗਾਤਾਰਤਾ ਅਤੇ ਸਾਬਤ ਕਦਮੀ ਨਾਲ ਬੇਪਰਦ ਕਰਦਿਆਂ ਅੱਗੇ ਵਧੀਏ।

ਅ. ਗੋਂਦਾਰਾ

# ਇਤਿਹਾਸ ਧਰਤੀ ਦਾ ਸਿੱਖਣਾ ਚਾਹੀਦਾ, ਧਰਮ ਵਾਲਿਆਂ ਦਾ ਨਹੀਂ

## ਉੱਘੇ ਇਤਿਹਾਸਕਾਰ ਇਰਫ਼ਾਨ ਹਬੀਬ ਨਾਲ ਮੁਲਾਕਾਤ

ਇਰਫਾਨ ਹਬੀਬ ਮੱਧਕਾਲੀ ਭਾਰਤ ਦੇ ਆਰਥਿਕ ਅਤੇ ਰਾਜਨੀਤਕ ਇਤਿਹਾਸ ਲਿਖਣ ਦੇ ਖੇਤਰ ਵਿਚ ਇੱਕ ਕੰਨਿਆ-ਪ੍ਰਮੰਨਿਆ ਨਾਂ ਹੈ । ਇਤਿਹਾਸ ਦੇ ਮੂਲ ਸੋਮਿਆਂ ਦਾ ਡੂੰਘਾ ਅਧਿਐਨ ਅਤੇ ਇਨ੍ਹਾਂ ਦਾ ਨਿਰਪੱਖ ਵਿਸ਼ਲੇਸ਼ਣ ਉਨ੍ਹਾਂ ਦੇ ਲਿਖਣ ਦੀਆਂ ਵਿਸ਼ੇਸ਼ਤਾਈਆਂ ਹਨ। ਉਹ ਇਤਿਹਾਸ ਲਿਖਨ ਵਿਚ ਵਿਗਿਆਨਕ ਅਤੇ ਧਰਮ-ਨਿਰਪੱਖ ਨਜ਼ਰੀਆ ਅਪਨਾਉਣ ਦੇ ਹਾਮੀ ਹਨ। ਉਨ੍ਹਾਂ ਦੀਆਂ ਕਿਤਾਬਾਂ "ਐਨ ਐਗਰੇਰੀਅਨ ਸਿਸਟਮ ਆਫ ਮੁਗਲ ਇੰਡੀਆ, 1556-1707 ਅਤੇ "ਐਨ ਐਟਲਸ ਆਫ ਦਾ ਮੁਗਲ ਐਮਪਾਇਰ" ਦੁਨੀਆਂ ਭਰ ਦੇ ਇਤਿਹਾਸ ਲੇਖਨ ਵਿਚ ਮੀਲ ਪੱਥਰ ਦਾ ਥਾਂ ਰੱਖਦੀਆਂ ਹਨ। ਪ੍ਰੇਮ ਕੁਮਾਰ ਨਾਲ ਇਸ ਇੰਟਰਵਿਊ ਵਿਚ ਉਨ੍ਹਾਂ ਦੇ ਇਤਿਹਾਸ ਲਿਖਨ ਦੇ ਵੱਖ ਵੱਖ ਪਹਿਲੂਆਂ ਬਾਰੇ ਵਿਚਾਰ ਪੇਸ਼ ਹਨ ।

? ਸਰਕਾਰ ਦੀ ਸਿੱਖਿਆ ਨੀਤੀ ਨੂੰ ਲੈ ਕੇ ਕਈ ਚਰਚਾਵਾਂ ਹਨ। ਪਾਠ-ਪੁਸਤਕਾਂ ਵਿਚ ਲਿਆਂਦੇ ਜਾ ਰਹੇ ਬਦਲਾਅ ਨੂੰ ਕੀ ਤੁਸੀਂ ਕਿਸੇ ਖਾਸ ਵਿਚਾਰਧਾਰਾ ਨੂੰ ਥੋਪਣ ਦੀ ਸਾਜਿਸ਼ ਮੰਨਦੇ ਹੋ ?

• ਇਸ ਦੇ ਪਿੱਛੇ ਸਾਜਿਸ਼ ਨਹੀਂ, ਉਨ੍ਹਾਂ ਦੀ ਵਿਚਾਰਧਾਰਾ ਹੈ। ਉਨ੍ਹਾਂ ਦੀ ਸਰਕਾਰ ਹੈ, ਉਹ ਲਿਆਉਣਾ ਚਾਹੁੰਦੇ ਹਨ। ਉਹ ਇਤਿਹਾਸ ਦੀਆਂ ਪਾਠ ਪੁਸਤਕਾਂ ਬਦਲਣਾ ਚਾਹੁੰਦੇ ਹਨ। ਗਲਤ ਢੰਗ ਨਾਲ ਪੜ੍ਹਾਉਣਾ ਚਾਹੁੰਦੇ ਹਨ। ਆਰੀਆ ਹਿੰਦੁਸਤਾਨ ਤੋਂ ਪੂਰੀ ਦੁਨੀਆਂ ਵਿਚ ਗਏ, ਦ੍ਰਾਵਿੜ ਜ਼ਬਾਨਾ ਸੰਸਕ੍ਰਿਤ ਵਿਚੋਂ ਨਿਕਲੀਆਂ ਹਨ, ਸਾਇੰਸ ਦੀਆਂ ਸਾਰੀਆਂ ਖੋਜਾਂ ਭਾਰਤ ਨੂੰ ਪਹਿਲਾਂ ਤੋਂ ਹੀ ਪਤਾ ਸੀ। ਅਜਿਹੀਆਂ ਗੱਲਾਂ ਕਰਨਾ, ਇਤਿਹਾਸ ਦੀ ਵਿਗਿਆਨਕ ਸੋਚ ਨਹੀਂ ਹੈ । ਗੌਤਮ, ਅਸ਼ੋਕ ਜਿਨ੍ਹਾਂ ਨਾਲ ਦੁਨੀਆਂ ਵਿਚ ਸਾਡਾ ਨਾਂ ਰੋਸ਼ਨ ਹੁੰਦਾ ਹੈ, ਇਹ ਉਨ੍ਹਾਂ ਦੀ ਡਾਰਕ ਏਜ ਹੈ । ਪ੍ਰਾਕਿਤ (ਭਾਸ਼ਾ) ਨੂੰ ਇੰਨੇ ਵੱਡੇ ਲਿਟਰੇਚਰ ਨੂੰ ਉਹ ਕੁਝ ਨਹੀਂ ਮੰਨਦੇ। ਅਜਿਹੀਆਂ ਚੀਜ਼ਾਂ ਦਾ ਵਿਰੋਧ ਹੋਣਾ ਚਾਹੀਦਾ ਹੈ। ਵਿਰੋਧ ਨਾ ਕੀਤਾ ਗਿਆ ਤਾਂ ਇਹ ਹੋਰ ਫੈਲਣਗੀਆਂ ।

? ਇਨ੍ਹਾਂ ਲਈ ਦੋਸ਼ੀ ਕੌਣ ਹੈ ? ਭਵਿੱਖ ਲਈ ਕੀ ਰਾਹ ਦਿਸਦਾ ਹੈ ?

• ਦੋਸ਼ ਦੇਣ ਦੀ ਗੱਲ ਨਹੀਂ । ਅੱਜ ਜੋ ਦੇਸ਼ ਤਰੱਕੀ ਕਰ ਰਹੇ ਹਨ, ਉਨ੍ਹਾਂ ਦੇ ਬਾਰੇ ਵਿਚ ਕੁਝ ਚੀਜ਼ਾਂ ਸਥਾਪਤ ਹਨ। ਤੁਹਾਡੀ ਭਾਵਨਾ ਅਤੇ ਨਜ਼ਰੀਆ ਵਿਗਿਆਨਕ ਹੋਣਾ ਚਾਹੀਦਾ ਹੈ । ਵਿੱਦਿਅਕ ਪ੍ਰਣਾਲੀ ਅਜਿਹੀ ਬਣਾ ਦਿਓ, ਜਿਸ ਵਿਚ ਵਿਗਿਆਨਕ ਨਜ਼ਰੀਆ ਨਾ ਰਹੇ ਤਾਂ ਵਿਕਾਸ ਉਤੇ ਬੁਰਾ ਅਸਰ ਪਵੇਗਾ। ਹਿੰਦੁਸਤਾਨ ਦੀਆਂ ਸੰਜੀਦਾ ਰਾਜਸੀ ਪਾਰਟੀਆਂ ਨੂੰ ਇਨ੍ਹਾਂ ਹਾਲਤਾਂ ਦਾ ਮੁਕਾਬਲਾ ਕਰਨ ਲਈ ਇੱਕ ਹੋਣਾ ਚਾਹੀਦਾ ਹੈ ਜਿਹੜੇ ਆਪਣੇ ਆਪ ਨੂੰ ਸੈਕੂਲਰ ਕਹਿੰਦੇ ਹਨ ਉਹਨਾਂ ਨੂੰ ਸੋਚਣਾ ਚਾਹੀਦਾ ਹੈ ਇਸ ਬਾਰੇ । ਕਮਿਊਨਿਸਟਾਂ ਨੂੰ ਇਸ ਬਾਰੇ ਇਕੱਠੇ ਹੋਣਾ ਚਾਹੀਦਾ ਹੈ ।

? ਕੀ ਭਾਰਤ ਵਿਚ ਸੰਪਰਦਾਇਕ ਤਾਕਤਾਂ ਦੇ ਵਧਣ ਨੂੰ ਕਮਿਊਨਿਸਟ ਅੰਦੋਲਨ ਦੀ ਅਸਫਲਤਾ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ ।

• ਇਕ ਮਸ਼ਹੂਰ ਲੇਖਕ ਮੁਤਾਬਿਕ ਹਰੇਕ ਇਨਸਾਨ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਦੁਨੀਆ ਵਿਚ ਜੋ ਕੁਝ ਗਲਤ ਹੋਇਆ ਹੈ, ਉਸ ਵਿਚ ਮੇਰੀ ਵੀ ਜ਼ਿੰਮੇਵਾਰੀ ਹੈ । ਇਹ ਸੱਚ ਹੈ ਕਿ ਕਮਿਊਨਿਸਟ ਜਿਆਦਾ ਚੇਤਨ ਹੁੰਦੇ ਹਨ। ਉਨ੍ਹਾਂ ਦੀ ਜ਼ਿੰਮੇਵਾਰੀ ਹੈ, ਸਾਡੀ ਹੈ, ਹਰ ਹਿੰਦੁਸਤਾਨੀ ਦੀ ਹੈ । ਮੈਨੂੰ ਨਹੀਂ ਲੱਗਦਾ ਕਿ ਸੋਵੀਅਤ ਰੂਸ ਵਰਗਾ ਸਾਨੂੰ ਕੋਈ ਡਰ ਹੈ। ਪਰ ਹਿੰਦੁਸਤਾਨ ਵਰਗੇ ਮੁਲਕ ਵਿਚ ਬਹੁਤ ਸਾਵਧਾਨੀ ਦੀ ਲੋੜ ਹੈ । ਕਿਸੇ ਵਰਗ ਨੂੰ ਵੀ ਅਲਗਾਅ ਦਾ ਅਹਿਸਾਸ ਨਾ ਹੋਵੇ। ਜਦੋਂ ਵੀ ਤੁਸੀਂ ਨਸਲ ਦਾ, ਸੰਸਕ੍ਰਿਤ ਦਾ, ਇਸਾਈਅਤ ਦਾ ਜਾਂ ਧਰਮ ਦਾ ਮੁੱਦਾ ਉਠਾਉਂਦੇ ਹੋ ਤਾਂ ਇਸ ਦਾ ਬੁਰਾ ਅਸਰ ਹੁੰਦਾ ਹੈ ।

? ਇਕ ਅਕੈਡਮੀਸ਼ੀਅਨ ਅਤੇ ਇਤਿਹਾਸਕਾਰ ਦੇ ਰੂਪ ਵਿਚ ਤੁਸੀਂ ਮੰਦਰ ਮਸਜਿਦ ਵਿਵਾਦ ਨੂੰ ਕਿਸ ਤਰਾਂ ਲੈਂਦੇ ਹੋ? ਇਸ ਝਗੜੇ ਦੇ ਜਾਰੀ ਰਹਿਣ ਪਿੱਛੇ ਕੀ ਕਾਰਨ ਅਤੇ ਗਲਤੀਆਂ ਰਹੀਆਂ ਹਨ।

• ਇਹ ਠੀਕ ਹੈ ਕਿ ਬਾਬਰੀ ਮਸਜਿਦ ਹਾਦਸਾ ਇਕ ਪ੍ਰਤੀਕਿਰਿਆ ਸੀ। ਦੁਨੀਆ ਵਿਚ ਕੋਈ ਨਹੀਂ ਕਹੇਗਾ ਕਿ ਇਸ ਨਾਲ ਸਾਡੀ ਨੇਕਨਾਮੀ ਹੋਈ ਹੈ। ਉਹ ਕਿਸੇ ਵੀ ਤਰ੍ਹਾਂ ਦੇਸ਼ ਭਗਤੀ ਨਹੀਂ ਸੀ। ਮੈਂ ਉਨ੍ਹਾਂ ਦਿਨਾਂ ਵਿਚ ਸੀ.ਆਈ.ਸੀ.ਐਚ.ਆਰ. ਦਾ ਚੇਅਰਮੈਨ ਸੀ। ਕਾਫੀ ਤਣਾਅ ਵਾਲੀ ਹਾਲਤ ਹੋ ਗਈ ਸੀ ਹਰ ਪਾਸੇ। ਮੈਨੂੰ ਝਟਕਾ ਲੱਗਾ । ਇਸ ਲਈ ਨਹੀਂ ਕਿ ਮਜ਼ਬੀ ਇਮਾਰਤ ਡਿੱਗੀ, ਸਗੋਂ ਇਸ ਲਈ ਕਿ ਸਾਡੀ ਬਹੁਤ ਬਦਨਾਮੀ ਹੋਈ ਬਾਹਰ। ਅਸੀਂ ਇਹ ਫੈਸਲਾ ਕਰਨਾ ਹੈ ਕਿ ਅਸੀਂ ਜਾ ਕਿਸ ਪਾਸੇ ਰਹੇ ਹਾਂ । ਅਗਾਂਹ ਜਾਂ ਪਿਛਾਂਹ । ਬੁੱਧ ਦੀ ਮੂਰਤੀ ਤੋੜ ਕੇ ਤਾਲਿਬਾਨ ਨੇ ਇਸਲਾਮ ਨੂੰ ਬਦਨਾਮ ਕੀਤਾ ਹੈ । ਅਜਿਹੀਆਂ ਚੀਜ਼ਾਂ ਪਿੱਛੇ ਇੱਕੋ ਤਰਾਂ ਦੀ ਮਾਨਸਿਕਤਾ ਹੈ । ਸੰਘ ਹੋਵੇ ਜਾਂ ਤਾਲਿਬਾਨ, ਉਹ ਤਰਜੀਹ ਦੇਣਗੇ ਕਿ ਦੂਜੀ ਧਿਰ ਜ਼ਿਆਦਾ ਫਿਰਕਾਪ੍ਰਸਤ ਹੋਵੇ। ਇਹ ਤਾਕਤਾਂ ਹਮੇਸ਼ਾ ਸਨ। ਪਹਿਲਾਂ ਛਿਪੀਆਂ ਹੋਈਆਂ ਸਨ,



ਬਦਲਵੇਂ ਰੂਪਾਂ ਵਿਚ ਸਨ।

? ਐਡਵਰਡ ਸਈਦ ਦੇ ਇਕ ਕਥਨ ਕਿ ਭਾਰਤ ਦਾ ਇਤਿਹਾਸ ਅਸਲ ਵਿਚ ਉਨ੍ਹਾਂ ਲੋਕਾਂ ਦਾ ਇਤਿਹਾਸ ਹੈ, ਜਿੰਨ੍ਹਾਂ ਨੇ ਕਦੇ ਇਤਿਹਾਸ ਨਹੀਂ ਲਿਖਿਆ, ਨਾਲ ਤੁਸੀਂ ਕਿੱਥੋਂ ਤੱਕ ਸਹਿਮਤ/ਅਸਹਿਮਤ ਹੋ ।

• ਇਹ ਗੱਲ ਪਹਿਲਾਂ ਡਿਊਮਾ ਨੇ ਕਹੀ ਸੀ ਕਿ ਹਿੰਦੁਸਤਾਨ ਦੀ ਜਨਤਾ ਜਾਤਾਂ ਵਿਚ ਵੰਡੀ ਹੋਈ ਹੈ, ਉਸ ਨੂੰ ਇਕਨਾਮਿਕਸ ਨਹੀਂ ਆਉਂਦੀ ਅਤੇ ਉਥੇ ਦੇ ਲੋਕਾਂ ਨੇ ਇਤਿਹਾਸ ਨਹੀਂ ਲਿਖਿਆ ਹੈ। ਕਿਉਂਕਿ ਇਕਨਾਮਿਕਸ ਨਹੀਂ ਸੀ, ਇਸ ਲਈ ਹਿਸਟਰੀ ਨਹੀਂ ਲਿਖੀ ਜਾ ਸਕਦੀ । ਇਸ ਕਥਨ ਦੇ ਆਧਾਰ ਦੇਖੀਏ ਤਾਂ ਆਰਥਿਕ ਚੇਤਨਾ 16ਵੀਂ ਸਦੀ ਵਿਚ ਸ਼ੁਰੂ ਹੋਈ । ਉਸ ਤੋਂ ਪਹਿਲਾਂ ਦੁਨੀਆ ਵਿਚ ਅਰਥ ਵਿਗਿਆਨ ਨਹੀਂ ਸੀ । ਫਿਰ ਤਾਂ ਤੁਸੀਂ ਸੋਲਵੀਂ ਸਦੀ ਤੋਂ ਪਹਿਲਾਂ ਯੂਰਪ ਦਾ ਇਤਿਹਾਸ ਲਿਖ ਹੀ ਨਹੀਂ ਸਕਦੇ। ਹਿੰਦੁਸਤਾਨ ਦੀਆਂ ਬਹੁਤੀਆਂ ਦਸਤਾਵੇਜ਼ਾਂ ਪੁਰਾਣੀਆਂ ਹਨ। ਆਲੇਖ, ਬਾਣ ਦਾ ਹਰਸ਼ਚਰਿਤ, ਰਿਗਵੇਦ, ਅਸ਼ੋਕ ਦੇ ਸ਼ਿਲਾਲੇਖ। ਜਦੋਂ ਅਸੀਂ ਹਿਸਟਰੀ ਲਿਖਦੇ ਹਾਂ ਤਾਂ ਉਸ ਜਮਾਨੇ ਦੇ ਦਸਤਾਵੇਜ਼ ਵੇਖਦੇ ਹਾਂ ।

ਹਿੰਦੁਸਤਾਨ ਵਿਚ ਜਦ ਇੰਨੇ ਪੁਰਾਣੇ ਦਸਤਾਵੇਜ਼ ਇਨਾ ਕੁਝ ਕਹਿੰਦੇ ਹਨ, ਤਾਂ ਇਹ ਗੱਲ ਗਲਤ ਹੈ । ਮਾਰਕਸ ਨੇ ਇਕ ਥਾਂ ਤੇ ਕਹਿ ਦਿੱਤਾ ਕਿ ਇੰਡੀਆ ਹੈਜ਼ ਨੋ ਹਿਸਟਰੀ। ਮਾਰਕਸ 1853 ਵਿਚ ਇਹ ਕਹਿ ਗਏ, ਪਰ ਬਾਅਦ ਵਿਚ ਮਾਰਕਸ ਨੇ ਆਪ ਭਾਰਤ ਦੀ ਹਿਸਟਰੀ ਪੜ੍ਹੀ, ਨੋਟਿਸ ਲਏ। ਉਸ ਦਾ ਮਤਲਬ ਇਹ ਸੀ ਕਿ ਇਥੇ ਸਮਾਜਿਕ ਪਰਿਵਰਤਨ ਨਹੀਂ ਹੁੰਦੇ । ਮਗਰੋਂ ਉਸ ਨੂੰ ਵੀ ਅਹਿਸਾਸ ਹੋ ਗਿਆ ਅਤੇ ਹੁਣ ਤਾਂ ਸਾਰੇ ਇਤਿਹਾਸਕਾਰ ਹੀ ਇਹ ਮੰਨਦੇ ਹਨ ਕਿ ਇੱਥੇ ਸਮਾਜਿਕ ਤਬਦੀਲੀਆਂ ਹੁੰਦੀਆਂ ਹਨ ਅਤੇ ਜਾਤੀ ਵਿਵਸਥਾ ਵੀ ਬਦਲਦੀ ਹੈ ।

? ਭਾਰਤ ਅਤੇ ਹੋਰ ਮੁਲਕਾਂ ਵਿਚ ਵੀ ਪਿਛਲੇ ਸਾਲਾਂ ਤੋਂ ਇਹ ਸੰਕੇਤ ਮਿਲ ਰਿਹਾ ਹੈ ਕਿ ਧਰਮ ਇਤਿਹਾਸ ਤੇ ਹਾਵੀ ਹੋਣ ਦੀ ਕੋਸ਼ਿਸ਼ ਕਰ ਰਿਹਾ ਹੈ । ਇਨ੍ਹਾਂ ਕੋਸ਼ਿਸ਼ਾਂ ਨੂੰ ਤੁਸੀਂ ਕਿਸ ਤਰਾਂ ਵੇਖਦੇ ਹੋ ?

• ਇਸ ਵਿਚ ਕੋਈ ਸ਼ੱਕ ਨਹੀਂ ਕਿ ਧਰਮ ਇਤਿਹਾਸ ਵਿਚ ਮਹੱਤਵ ਰੱਖਦਾ ਹੈ । ਪਰ ਸੋਚਣਾ ਚਾਹੀਦਾ ਹੈ ਕਿ ਧਰਮ ਬਦਲਦਾ ਰਹਿੰਦਾ ਹੈ । ਤੁਸੀਂ ਕਿਸੇ ਧਰਮ ਨੂੰ ਲੈ ਲਓ, ਉਸ ਨੂੰ ਮੰਨਣ ਵਾਲਿਆਂ ਦਾ ਅੱਜ ਉਸ ਦੇ ਬਾਰੇ ਵਿਚ ਜੋ ਪਹਿਲਾ ਸੰਕਲਪ ਹੈ ਉਹ ਪੰਜ ਸੌ ਸਾਲ ਪਹਿਲਾਂ ਨਹੀਂ ਸੀ । ਧਰਮ ਦਾ ਆਪਣਾ ਇਤਿਹਾਸ ਹੁੰਦਾ ਹੈ । ਭਰਤੀ ਜਨਤਾ ਪਾਰਟੀ ਨੂੰ ਸੋਚਣਾ ਚਾਹੀਦਾ ਹੈ ਕਿ ਵੈਦਿਕ ਕਾਲ ਜਾਂ ਧਰਮ ਗ੍ਰੰਥਾਂ ਦੇ ਜੋ ਅਰਥ ਉਹ ਦੇ ਰਹੀ ਹੈ, ਉਹ ਨਹੀਂ ਹਨ। ਇਸ ਦੌਰਾਨ ਇੰਨੇ ਦਾਰਸ਼ਨਿਕ ਪਰਿਵਰਤਨ ਹੋਏ ਹਨ ਕਿ ਉਹ ਬਿਲਕੁਲ ਬਦਲ ਗਏ ਹਨ। ਤੁਸੀਂ ਹਰ ਚੀਜ਼ ਨੂੰ ਵੈਦਿਕ ਸਿੱਧ ਕਰੋ । ਜਿਵੇਂ ਵੈਦਿਕ ਐਸਟ੍ਰਾਲੋਜੀ ਦਾ ਵੇਰਵਾ ਵੇਦਾਂ ਵਿਚ ਨਹੀਂ ਹੈ । ਇਹ ਧਰਮ ਦੀ ਇੱਕ ਨਕਲੀ ਪੈਦਾਵਾਰ ਹੈ ।

? ਪਾਕਿਸਤਾਨੀ ਲੇਖਕ ਕੇ.ਕੇ.ਅਜ਼ੀਜ਼ ਦੀ ਕਿਤਾਬ ਹਿੰਦੀ ਵਿਚ ਛਪੀ ਹੈ, 'ਇਤਿਹਾਸ ਕਾ ਕਤਲ' ਇਸ ਵਿਚ ਪਾਕਿਸਤਾਨ ਵਿਚ ਗਲਤ ਇਤਿਹਾਸ ਪੜ੍ਹਾਉਣ ਦੀ ਚਰਚਾ ਪ੍ਰਮੁੱਖ ਹੈ । ਗਲਤ ਇਤਿਹਾਸ ਦਾ ਉਥੇ ਪੜ੍ਹਾਇਆ ਜਾਣਾ ਤੁਹਾਨੂੰ ਕਿਸ ਤਰਾਂ ਦੇ ਵਿਚਾਰ ਲਈ ਪ੍ਰੇਰਿਤ ਕਰਦਾ ਹੈ ?

• ਪਾਕਿਸਤਾਨ ਵਿਚ ਤਾਂ ਸਾਡੇ ਇੱਥੋਂ ਬਹੁਤ ਪਹਿਲਾਂ ਗਲਤ ਇਤਿਹਾਸ ਪੜ੍ਹਾਉਣ ਦੀਆਂ ਕੋਸ਼ਿਸ਼ਾਂ ਹੋਈਆਂ । ਜ਼ਿਆ ਉਲ ਹੱਕ ਡਿਕਟੇਟਰਸ਼ਿਪ ਵਿਚ ਸੰਪਰਦਾਇਕਤਾ ਨੂੰ ਇਸ ਤੋਂ ਬਹੁਤ ਫਾਇਦਾ ਹੋਇਆ । ਪਰ ਪਾਕਿਸਤਾਨ ਨੂੰ ਨੁਕਸਾਨ ਹੋਇਆ। ਉਥੇ ਸ਼ੁਰੂ ਤੋਂ ਕੋਸ਼ਿਸ਼ ਹੋਈ, ਉਰਦੂ ਨੂੰ ਸਿਰਫ ਮੁਸਲਮਾਨਾਂ ਦੀ ਜ਼ਬਾਨ ਦੱਸਣ ਦੀ । ਮੁਸਲਮਾਨਾਂ ਤੋਂ ਪਹਿਲਾਂ ਦੀ ਜੋ ਵਿਰਾਸਤ ਸੀ, ਉਸ ਦਾ ਉਨ੍ਹਾਂ ਨੇ ਖਿਆਲ ਨਾ ਕੀਤਾ । ਹੁਣ ਸੋਚਿਆ ਜਾ ਰਿਹਾ ਹੈ ਕਿ ਪਾਕਿਸਤਾਨ ਦੀ ਅੱਡ ਹਿਸਟਰੀ ਬਣਾਈਏ । ਪੰਜਾਹ ਸਾਲ ਬਾਅਦ ਅਹਿਸਾਸ ਹੋਇਆ ਕਿ ਗਲਤੀ ਹੈ । ਉਥੇ ਇੰਡਸ ਬੇਸਿਨ ਨੂੰ ਇੱਕ ਭੁਗੋਲਿਕ ਖਿੱਤਾ ਮੰਨ ਕੇ ਹਿਸਟਰੀ ਦੀ ਗੱਲ ਕੀਤੀ ਜਾ ਰਹੀ ਹੈ । ਉਸ ਦਾ ਇਸਲਾਮ ਨਾਲ ਵਾਸਤਾ ਨਹੀਂ । ਮੇਜਰ ਹਿਸਾਕ ਨੇ ਸਿੰਧ ਵਾਦੀ ਦੇ ਇਤਿਹਾਸ ਬਾਰੇ ਗੱਲ ਕੀਤੀ ਸੀ ...... ਆਖਿਰ ਤੁਸੀਂ ਕਦੋਂ ਤੀਕ ਪੜ੍ਹਾਓਗੇ ਕਿ ਔਰੰਗਜ਼ੇਬ ਬੁਰਾ ਅਤੇ ਅਕਬਰ ਚੰਗਾ ....। ਭਾਰਤ ਜਾਂ ਪਾਕਿਸਤਾਨ ਦੀ ਹੀ ਗੱਲ ਨਹੀਂ ਹੈ । ਸੱਚ ਤਾਂ ਇਹ ਹੈ ਕਿ ਹਿਸਟਰੀ ਧਰਤੀ ਦੀ ਸਿੱਖਣੀ ਚਾਹੀਦੀ ਹੈ, ਨਾ ਕਿ ਧਰਮ ਵਾਲਿਆਂ ਦੀ ।

ਇੰਟਰਵਿਊ : ਪ੍ਰੇਮ ਕੁਮਾਰ

ਪੰਜਾਬੀ ਅਨੁਵਾਦ : ਸੁਭਾਸ਼ ਪਰਿਹਾਰ

---

### ਮਿੰਨੀ ਕਹਾਣੀ

ਧਾਰਮਿਕ ਯਾਤਰਾ ਤੇ ਚੱਲੀ ਟਾਟਾ ਸੂਮੋ ਵਿੱਚ ਸੁਆਰ ਸਾਰੇ 12 ਯਾਤਰੀ ਸੜਕ ਹਾਦਸੇ ਵਿਚ ਮੌਤ ਦੇ ਮੂੰਹ ਵਿਚ ਜਾ ਡਿੱਗੇ। ਮੌਕੇ ਤੇ ਹਾਜਰ ਲੋਕਾਂ ਨੇ ਕਿਹਾ ਕਿ ਕਿੰਨੇ ਨੇਕ ਕੰਮ ਲਈ ਚੱਲੇ ਸੀ ਪਰ ਸਾਰੇ ਹਾਦਸੇ ਦਾ ਸ਼ਿਕਾਰ ਹੋ ਗਏ। ਵਿੱਚੋਂ ਇੱਕ ਨੇ ਕਿਹਾ ਜੇ ਇਹ ਧਾਰਮਿਕ ਯਾਤਰਾ ਤੇ ਚੱਲੇ ਸੀ ਤਾਂ ਇਹ ਹਾਦਸਾ ਪ੍ਰਮਾਤਮਾ ਨੂੰ ਰੋਕਣਾ ਚਾਹੀਦਾ ਸੀ। ਵਿਚੋਂ ਇੱਕ ਬੋਲਿਆ, ਨਹੀਂ ਯਾਰ ਕੋਈ ਪਾਪੀ ਵੀ ਵਿੱਚ ਬੈਠਾ ਹੋਊ। ਨਾ ਏਹਦਾ ਮਤਲਬ ਬਈ 11 ਪੁੰਨ ਵਾਲਿਆਂ ਨਾਲੋਂ 1 ਪਾਪੀ ਜ਼ਿਆਦਾ ਤਾਕਤਵਰ ਹੋਇਆ ? ਹਾਜਰ ਭੀੜ ਵਿਚੋਂ ਕਿਸੇ ਪਾਸ ਵੀ ਇਸ ਦਾ ਉੱਤਰ ਨਹੀਂ ਸੀ ।

**ਜਸਵੰਤ ਜੱਸ**

# ਇਤਿਹਾਸਕ ਪਦਾਰਥਵਾਦ-3

...ਹੇਮ ਰਾਜ ਸਟੈਨੋ

ਅਕਸਰ ਹੀ ਲੋਕ ਕਹਿੰਦੇ ਸੁਣੀਂਦੇ ਹਨ ਕਿ ਭਾਈ ਹੁਣ ਤਾਂ ਜ਼ਮਾਨਾ-ਈ ਖਰਾਬ ਆ ਗਿਆ; ਲੀਡਰ ਆਪਣੀਆਂ ਜੇਬ੍ਹਾਂ ਭਰਨ 'ਤੇ ਲੱਗੇ ਹੋਏ ਹਨ, ਜਨਤਾ ਦੀ ਕੋਈ ਬਾਤ ਨਹੀਂ ਪੁੱਛਦਾ; ਦਿਨ-ਦਿਹਾੜੇ ਡਾਕੇ ਪੈ ਰਹੇ ਹਨ; ਮਸ਼ਟੰਡੇ, ਧੀਆਂ-ਭੈਣਾਂ ਦੀਆਂ ਇੱਜ਼ਤਾਂ ਰੋਲ ਰਹੇ ਹਨ; ਪੁੱਤ, ਪਿਓ ਨੂੰ ਨਹੀਂ ਪਛਾਣਦਾ, ਭਰਾ, ਭਰਾ ਨੂੰ; ਸਾਰੇ ਮੁੰਡੇ-ਕੁੜੀਆਂ ਦੀ ਮੱਤ ਨੂੰ ਪਤਾ ਨਹੀਂ ਕੀ ਹੋ ਗਿਆ, ਕਿਸੇ ਨੂੰ ਸ਼ਰਮ-ਹਯਾ ਹੀ ਨਹੀਂ; ਵਗੈਰਾ ਵਗੈਰਾ। ਭਾਵ ਕਿ ਉਹ ਬਦਲਦੇ ਸਭਿਆਚਾਰ 'ਤੇ ਔਖੇ ਹੋਈ ਜਾਂਦੇ ਹਨ। ਉਹ ਇਸ ਦੇ ਬਣਨ, ਪ੍ਰਫੁੱਲਤ ਹੋਣ ਤੇ ਬਦਲਣ ਦੇ ਨਿਯਮ ਤੋਂ ਅਣਜਾਣ ਹੁੰਦੇ ਹਨ। ਸੋ ਇਸ ਕਿਸ਼ਤ ਵਿਚ ਸਭਿਆਚਾਰ ਨਾਲ ਸਬੰਧਤ ਸਵਾਲ ਵਿਚਾਰਾਂਗੇ।

ਸਭਿਆ ਤੋਂ ਭਾਵ ਹੁੰਦਾ ਹੈ, ਇਕੱਠ ਜਾਂ ਸਭਾ ਵਿਚ ਬੈਠਣ, ਬੋਲਣ ਤੇ ਵਿਹਾਰ ਕਰਨ ਦੀ ਤਮੀਜ਼, ਯਾਨੀ ਸਭਿਆਚਾਰ=ਕੁੱਲ ਆਚਾਰ+ਵਿਹਾਰ। ਹੁਣ ਦੇਖੀਏ ਕਿ ਕਿਸੇ ਵੀ ਦੇਸ਼-ਕੌਮ ਵਿਚਲੇ ਸਭਿਆਚਾਰ ਨੂੰ ਕਿਹੜੀ ਗੱਲ ਤਹਿ ਕਰਦੀ ਹੈ।

ਗੁਲਾਮਦਾਰੀ ਯੁੱਗ ਤੋਂ ਪਹਿਲਾਂ ਵਾਲੇ ਮੁਢ-ਕਦੀਮੀ ਸਮਾਜ ਵਿਚ ਮਨੁੱਖ ਪ੍ਰਕ੍ਰਿਤੀ ਤੇ ਨਿਰਭਰ ਸੀ, ਸਾਰਿਆਂ ਦੇ ਪੈਦਾਵਾਰੀ ਸੋਮੇ ਤੇ ਸਾਧਨ ਸਾਂਝੇ ਸਨ, ਸਾਰੇ ਰਲਕੇ ਕਿਰਤ ਕਰਦੇ ਸਨ ਤੇ ਸਾਰੇ ਰਲਕੇ ਛਕਦੇ ਸਨ ਭਾਵ ਆਰਥਕ ਢਾਂਚੇ ਵਿਚ ਕਿਸੇ ਕਿਸਮ ਦੀ ਕਿਰਤ ਦੀ ਕੋਈ ਲੁੱਟ ਨਹੀਂ ਸੀ। ਇਸ ਲਈ ਉਦੋਂ ਨਾ ਤਾਂ ਰਾਜਨੀਤੀ ਸੀ, ਨਾ ਕਾਨੂੰਨ। ਧਰਮ ਵੀ ਸਾਰੇ ਮਨੁੱਖਾਂ ਲਈ ਇਕ-ਸਮਾਨ ਸੀ। ਉਦੋਂ ਮਨੁੱਖਾਂ ਵਿਚਕਾਰ ਬਰਾਬਰਤਾ ਅਤੇ ਇਕ-ਦੂਜੇ ਦੀ ਆਪਸੀ ਸਹਾਇਤਾ ਵਾਲੇ ਮਨੁੱਖੀ ਰਿਸ਼ਤੇ ਸਨ। ਗੱਲ ਕੀ, ਆਰਥਕ ਆਧਾਰ ਵਿਚ ਲੁੱਟ ਨਾ ਹੋਣ ਕਰਕੇ ਉਸ ਉਤੇ ਉਸਰਿਆ ਸਭਿਆਚਾਰ ਵੀ ਲੁੱਟ-ਰਹਿਤ ਤੇ ਬਰਾਬਰਤਾ ਵਾਲੇ ਮਨੁੱਖੀ ਰਿਸ਼ਤਿਆਂ ਵਾਲਾ ਸੀ।

ਪਹਿਲਾਂ ਆਰਥਕ ਪੱਖ ਦੇਖੋ। ਹਰ ਦੇਸ਼ 'ਚ ਘੁਟਾਲੇ ਹੋ ਰਹੇ ਹਨ। ਸਾਡੇ ਦੇਸ਼ ਦੇ ਪ੍ਰਧਾਨ ਮੰਤਰੀਆਂ ਤੋਂ ਲੈ ਕੇ ਰਾਸ਼ਟਰਪਤੀ ਤੱਕ ਘੁਟਾਲੇ ਕਰਨ ਦੇ ਦੋਸ਼ ਹੀ ਨਹੀਂ ਲੱਗੇ ਬਲਕਿ ਹਰ ਮੁਲਕ ਦੇ ਲੀਡਰਾਂ 'ਤੇ ਇਹ ਗੱਲ ਲਾਗੂ ਹੁੰਦੀ ਹੈ। ਹਰ ਦੇਸ਼ 'ਚ ਭ੍ਰਿਸ਼ਟਾਚਾਰ, ਅਮੀਰੀ-ਗਰੀਬੀ ਦਾ ਵਖਰੇਵਾਂ ਤੇ ਵਿਤਕਰਾ ਹੈ ਵਗੈਰਾ ਵਗੈਰਾ। ਇਹ ਅੱਜ ਦਾ ਆਰਥਕ ਸਭਿਆਚਾਰ ਹੈ ਜੋ ਸਾਰੇ ਸੰਸਾਰ 'ਚ ਇਕੋ-ਜਿਹਾ ਹੈ।

ਹਰ ਥਾਂ ਊਚ-ਨੀਚ ਵਾਲੇ ਸਮਾਜਕ-ਰਿਸ਼ਤੇ ਹਨ। ਹਰ ਥਾਂ 'ਤੇ ਵੱਧ-ਘੱਟ ਰੂਪ ਵਿਚ ਮਰਦ ਦੀ ਸਰਦਾਰੀ ਹੈ। ਔਰਤ ਦੀ ਪਹਿਚਾਣ ਤੱਕ ਵੀ ਮਰਦ ਦੇ ਨਾਮ ਨਾਲ ਬਣਦੀ ਹੈ ਜਿਵੇਂ ਮਿਸਜ਼ ਫਲਾਣਾ ਜਾਂ 'ਸਰਦਾਰਨੀ' ਫਲਾਣਾ ਸਿੰਘ ਆਦਿ। ਵਿਆਹੇ ਜਾਣ ਬਾਦ, ਔਰਤ ਦਾ ਧਰਮ ਵੀ ਮਰਦ ਵਾਲਾ ਬਣ ਜਾਂਦਾ ਹੈ। ਸੋ ਸੰਸਾਰ ਪੱਧਰ 'ਤੇ ਹੀ ਸਮਾਜ ਮਰਦ-ਪ੍ਰਧਾਨ ਹੈ।

ਸਮਾਜਕ ਬੁਰਿਆਈਆਂ ਸਭ ਥਾਈਂ ਇਕੋ ਜਿਹੀਆਂ ਹਨ। ਹਰ ਥਾਂ 'ਤੇ ਭੀਖ ਮੰਗਦੇ ਭਿਖਾਰੀ ਹਨ, ਵੇਸਵਾਗਮਨੀ ਹੈ। ਜੇਕਰ ਸਾਡੇ ਦੇਸ਼ ਅੰਦਰ ਵੇਸਵਾਗਮਨੀ ਕਰਵਾਉਣ ਵਿਚ "ਬਟਾਲਾ ਪੁਲੀਸ" ਆਪਣੇ ਹੀ "ਦੋ ਪੁਲੀਸ ਮੁਲਾਜ਼ਮਾਂ ਨੂੰ ਗ੍ਰਿਫਤਾਰ" ਕਰ ਰਹੀ ਹੈ ਤਾਂ ਇਸ ਲਾਹਨਤ ਤੋਂ ਇੰਗਲੈਂਡ ਵਰਗੇ ਸਾਰੇ ਅਖੌਤੀ ਸਭਿਆ ਮੁਲਕ ਵੀ ਬਚੇ ਨਹੀਂ। ਇਸ ਲਾਹਨਤ ਨੂੰ ਵੱਡੇ ਪੱਧਰ ਦੀ ਆਰਥਕ ਲੁੱਟ ਕਰਨ ਦੇ ਇੱਕ ਹਥਿਆਰ ਵਜੋਂ ਵਰਤਣ ਦੀ ਨੰਗੀ-ਚਿੱਟੀ ਮਿਸਾਲ ਵੀ ਅਮਰੀਕਾ ਨੇ ਦੇ ਦਿੱਤੀ ਹੈ। ਈਰਾਕ ਦੇਸ਼ 'ਤੇ ਕਬਜ਼ਾ ਕਰਕੇ ਮੁੜੇ ਫੌਜੀਆਂ ਨੂੰ ਸਰਕਾਰ ਨੇ ਵੇਸਵਾਵਾਂ ਦੀਆਂ 'ਸੇਵਾਵਾਂ' ਮੁਫਤ ਦਿੱਤੀਆਂ (ਇਸ ਕੁਕਰਮ ਨੂੰ ਸੇਵਾਵਾਂ ਵਰਗਾ ਨਾਮ ਦੇਣ 'ਤੇ ਵੀ ਹਰ ਸਭਿਆ ਮਨੁੱਖ ਸ਼ਰਮਾਉਂਦਾ ਹੈ),ਕਾਮ-ਕ੍ਰੀੜਾ ਲਈ ਮੁਫਤ ਕਿੱਟਾਂ ਦਿੱਤੀਆਂ। ਵੇਸਵਾਗਮਨੀ ਨੂੰ ਸਰਕਾਰੀ ਤੌਰ 'ਤੇ ਸ਼ਰੇਆਮ ਵਰਤਣ ਦੀ ਇਤਿਹਾਸ ਅੰਦਰ ਸ਼ਾਇਦ ਇਹ ਪਹਿਲੀ ਮਿਸਾਲ ਹੀ ਹੋਵੇਗੀ।

ਸੰਸਾਰ ਭਰ 'ਚ ਨਸ਼ਿਆਂ ਦੀ ਭਰਮਾਰ ਹੈ। ਹੁਣ ਤਾਂ ਕਈ ਉੱਚ-ਕੋਟੀ ਦੇ ਖਿਡਾਰੀ ਵੀ ਮੈਡਲ ਲੈਣ ਲਈ ਨਸ਼ੇ ਵਰਤਦੇ ਫੜੇ ਗਏ ਹਨ। ਨਸ਼ੀਲੇ ਪਦਾਰਥਾਂ ਅਤੇ ਹਥਿਆਰਾਂ ਦੀ ਸਮਗਲਿੰਗ ਹਰ ਮੁਲਕ 'ਚੋਂ ਅਤੇ ਹਰ ਮੁਲਕ 'ਚ ਹੋ ਰਹੀ ਹੈ। ਦੂਸਰੇ ਦੇਸ਼ਾਂ ਦੀ ਜਸੂਸੀ ਲਈ ਹਰ ਦੇਸ਼ 'ਚ ਗੁਪਤ ਤੌਰ 'ਤੇ ਸੰਸਥਾਵਾਂ ਬਣਾਉਣ ਦੇ ਨਾਲ ਨਾਲ ਸ਼ਰੇਆਮ ਕਾਨੂੰਨੀ ਰਿਵਾਜ ਹੈ।

ਅਤੇ ਜੁਰਮ! ਇਨ੍ਹਾਂ ਦੀ ਹਰ ਥਾਂ 'ਤੇ ਭਰਮਾਰ ਵੀ ਹੈ ਅਤੇ ਇਕਰੂਪਤਾ ਵੀ। ਸੰਨ 1947 ਵਿਚ ਸਾਡੇ ਦੇਸ਼ ਦੀ ਵੰਡ ਹੋਣ ਕਰਕੇ ਫਿਰਕੂ ਜਨੂੰਨ ਦਾ ਸ਼ਿਕਾਰ ਹੋਏ ਲੋਕਾਂ ਨੇ ਹਰ ਤਰ੍ਹਾਂ ਦੇ ਜੁਰਮ ਕੀਤੇ। ਜਦੋਂ ਕਟਾ-ਵੱਢੀ ਚਾਲੂ ਸੀ ਤਾਂ ਲੁਟੇਰਿਆਂ ਨੇ ਆਪਣੇ ਤੋਂ ਵੱਖਰੇ ਧਰਮ ਵਾਲਿਆਂ ਦੀ ਲੁੱਟ-ਮਾਰ ਵੀ ਕੀਤੀ। ਅੱਜ ਇੰਗਲੈਂਡ ਵੱਲ ਦੇਖੋ। ਉਥੋਂ ਨਸਲੀ ਜੁਰਮ ਹੋਣ ਦੀਆਂ ਖਬਰਾਂ ਆ ਰਹੀਆਂ ਹਨ। ਅਮਰੀਕਾ ਵੱਲ ਦੇਖੋ। ਉਥੇ ਇਕ ਟਾਪੂ ਵਿਚ ਹੜ੍ਹ ਆਇਆ, ਵਸੋਂ ਉੱਜੜ ਗਈ, ਲਾਸ਼ਾਂ ਪਾਣੀ 'ਤੇ ਤੈਰਨ ਲੱਗੀਆਂ, ਨਾ ਖਾਣ ਲਈ ਕੁੱਝ, ਨਾ ਪੀਣ ਲਈ ਪਾਣੀ, ਨਾ ਰਹਿਣ ਲਈ ਕੋਈ ਜਗ੍ਹਾ, ਸ਼ਾਇਦ ਹੀ ਕੋਈ ਪਰਿਵਾਰ ਬਚਿਆ ਹੋਵੇਗਾ ਜਿਸ ਦਾ ਕੋਈ ਜੀਅ ਹੜ੍ਹ ਨੇ ਨਾ ਨਿਗਲਿਆ ਹੋਵੇ। ਹੜ੍ਹ ਦੇ ਮਾਰੇ ਬੇਸਹਾਰਾ ਹੋਏ ਲੋਕਾਂ ਵਿਚ ਕੋਹਰਾਮ ਮੱਚਿਆ ਹੋਇਆ ਸੀ। ਗੌਰਮਿੰਟ ਰਾਹਤ ਦੇਣ ਦੀਆਂ ਗੱਲਾਂ ਕਰੀ ਜਾ ਰਹੀ ਸੀ। ਪਰ ਇਸੇ ਦੌਰਾਨ ਹੀ ਉਥੋਂ ਦੇ ਸਰਕਾਰੀ ਅਧਿਕਾਰੀਆਂ ਦਾ ਚੌਂਕਾ ਦੇਣ ਵਾਲਾ ਬਿਆਨ ਆਇਆ ਕਿ ਉੱਜੜਿਆਂ ਨੂੰ ਰਾਹਤ ਦੇਣ ਦਾ ਉਨ੍ਹਾਂ ਨੂੰ ਓਨਾ ਫਿਕਰ ਨਹੀਂ ਹੈ ਜਿੰਨਾ ਅਮਨ-ਕਾਨੂੰਨ ਦੀ ਸਥਿਤੀ ਸੰਭਾਲਣ ਦਾ ਹੈ। ਇਹ ਕਿਉਂ ਸੀ? ਇਸ ਕਰਕੇ ਕਿ ਉਨ੍ਹਾਂ ਉੱਜੜਿਆਂ ਨੂੰ ਅਤੇ ਖਾਲੀ ਹੋਈਆਂ ਦੁਕਾਨਾਂ ਜਾਂ ਹੋਰ ਵਪਾਰਕ ਅਦਾਰਿਆਂ ਦਾ ਸਮਾਨ ਲੁੱਟਣ ਲਈ ਲੁਟੇਰੇ ਆ ਧਮਕੇ ਸਨ। ਇਹੋ ਜਿਹੀ ਬਿਪਤਾ ਵੇਲੇ ਵੀ, ਬਿਪਤਾ ਦੇ ਮਾਰੇ ਲੋਕਾਂ ਨੂੰ ਹੀ ਉਥੋਂ ਦੇ ਲੋਕਾਂ ਵੱਲੋਂ ਲੁੱਟਣ ਦੇ ਤੱਥ ਤੋਂ ਪਤਾ ਲੱਗ ਜਾਂਦਾ ਹੈ ਕਿ ਇਹੋ-ਜਿਹੇ ਸਭਿਆ, ਅਮੀਰ ਤੇ ਖੁਸ਼ਹਾਲ ਕਹਾਉਣ ਵਾਲੇ ਦੇਸ਼ 'ਚ ਜੁਰਮਾਂ ਦੀ ਜੜ੍ਹ ਕਿੰਨੀ ਡੂੰਘੀ ਹੈ। ਗੱਲ ਕੀ, ਜੁਰਮ ਹਰ ਥਾਂ ਮੌਜੂਦ ਹਨ। ਗੱਲ ਕੀ, ਸਮਾਜਕ ਪੱਖੋਂ ਦੇਖਿਆਂ ਸਮੁੱਚੇ ਮੁਲਕਾਂ ਵਿਚ ਇਕੋ-ਜਿਹਾ ਸਭਿਆਚਾਰ ਹੀ ਹੈ।

ਗੀਤ ਦੀ ਇਸ ਪੰਕਤੀ **'ਜਹਾਂ ਜਾਈਏਗਾ, ਹਮੇਂ ਪਾਈਏਗਾ'** ਅਨੁਸਾਰ ਸੰਸਾਰ ਭਰ 'ਚ ਵੱਖੋ-ਵੱਖਰੇ ਰੂਪਾਂ 'ਚ ਧਰਮੀ ਵਿਸ਼ਵਾਸ਼ ਪ੍ਰਚੱਲਿਤ ਹਨ। ਹਰ ਜਗ੍ਹਾ ਧਰਮ ਹਰ ਵਾਹ-ਲਗਦੀ ਲੁਟੇਰਿਆਂ ਦੀ ਪੱਖ-ਪੂਰਤੀ ਕਰ ਰਿਹਾ ਹੈ। ਪਿੱਛੇ ਜਿਹੇ ਜਦੋਂ ਅਮਰੀਕਾ ਨੇ ਈਰਾਕ 'ਤੇ ਕਬਜ਼ਾ ਕੀਤਾ ਤਾਂ ਪੋਪ ਨੇ ਇਰਾਕੀ ਲੋਕਾਂ ਨੂੰ ਸ਼ਾਂਤੀ ਬਣਾਈ ਰੱਖਣ ਦਾ 'ਉਪਦੇਸ਼'



ਦਿੱਤਾ ਭਾਵ ਕਿ ਉਹ 'ਸਾਊ ਲੋਕ' ਬਣਕੇ ਗੁਲਾਮ ਬਣੇ ਰਹਿਣ। ਸੋ ਧਾਰਮਿਕ-ਸਭਿਆਚਾਰ ਵੀ ਸੰਸਾਰ ਭਰ 'ਚ ਇਕੋ ਜਿਹਾ ਹੈ।

ਰਹੀ ਗੱਲ ਸਿਆਸੀ ਵਖਰੇਵਿਆਂ ਦੀ। ਇਹ ਸਭ ਥਾਂ ਮੌਜੂਦ ਹਨ। ਹੋਰ ਤਾਂ ਛੱਡੋ, ਛੋਟੇ-ਵੱਡੇ ਦੇਸ਼ਾਂ ਵਿਚ ਵੀ ਫਰਕ ਕੀਤਾ ਜਾਂਦਾ ਹੈ। ਯੂ.ਐਨ.ਓ. ਕੌਮਾਂਤਰੀ ਪੰਚਾਇਤ ਕਹਾਉਂਦੀ ਹੈ। ਉਸ ਵਿਚ ਪੰਜ ਦੇਸ਼ਾਂ ਨੂੰ ਇਹ ਅਧਿਕਾਰ ਹੈ ਕਿ ਉਹਨਾਂ ਵਿਚੋਂ ਕੋਈ ਇੱਕ ਵੀ ਕਿਸੇ ਮਤੇ ਦੇ ਵਿਰੋਧ ਵਿਚ ਖੜ੍ਹ ਜਾਵੇ ਤਾਂ ਉਹ ਪਾਸ ਨਹੀਂ ਹੋ ਸਕਦਾ। ਭਾਵੇਂ ਬਾਕੀ ਦੁਨੀਆਂ ਦੇ ਸਾਰੇ ਦੇਸ਼ ਇਕ ਪਾਸੇ ਹੋਣ। ਇਸ ਪੰਚਾਇਤ 'ਚ (ਜੇ ਇਸ ਨੂੰ ਪੰਚਾਇਤ ਕਹਿ ਵੀ ਲਈਏ) ਪੰਜ ਦੇਸ਼ਾਂ ਨੂੰ ਹੀ ਇਹ ਅਧਿਕਾਰ ਕਿਉਂ? ਸਾਰੇ ਦੇਸ਼ਾਂ ਦਾ ਬਰਾਬਰ ਅਧਿਕਾਰ ਕਿਉਂ ਨਹੀਂ? ਇਹ ਸਿਆਸੀ ਵਖਰੇਵਾਂ ਨਹੀਂ ਤਾਂ ਹੋਰ ਕੀ ਹੈ? ਇਸੇ ਤਰ੍ਹਾਂ ਹਰ ਦੇਸ਼ 'ਚ ਅਮੀਰ-ਗਰੀਬਾਂ 'ਚ ਸਿਆਸੀ ਪਾੜਾ ਜੱਗ-ਜ਼ਾਹਰ ਹੈ। ਸੋ ਹਰ ਥਾਂ ਵਖਰੇਵਿਆਂ, ਵਿਤਕਰਿਆਂ ਵਾਲਾ ਇਕੋ ਸਿਆਸੀ ਸਭਿਆਚਾਰ ਹੈ।

ਗੱਲ ਮੁਕਾਓ, **ਆਰਥਕ ਪੱਖੋਂ:** ਗਰੀਬੀ-ਅਮੀਰੀ, ਘੁਟਾਲੇ, ਭ੍ਰਿਸ਼ਟਾਚਾਰ; **ਸਿਆਸੀ ਪੱਖੋਂ:** ਵੱਖ-ਵੱਖ ਦੇਸ਼ਾਂ ਦਰਮਿਆਨ ਵਖਰੇਵੇਂ ਅਤੇ ਹਰ ਦੇਸ਼ ਅੰਦਰਲੇ ਸਿਆਸੀ ਵਖਰੇਵੇਂ; **ਸਮਾਜਕ ਪੱਖੋਂ:** ਊਚ-ਨੀਚ, ਔਰਤ ਦੇ ਮਰਦ ਅਧੀਨ ਹੋਣ ਵਾਲਾ ਵਖਰੇਵਾਂ; **ਸਮਾਜਕ ਬੁਰਿਆਈਆਂ ਪੱਖੋਂ:** ਭੀਖ, ਵੇਸਵਾਗਮਨੀ, ਨਸ਼ੇ, ਸਮਗਲਿੰਗ, ਜਸੂਸੀ, ਜੁਰਮ; **ਧਾਰਮਿਕ ਪੱਖੋਂ:** ਧਾਰਮਿਕ ਵਿਸ਼ਵਾਸ਼ਾਂ ਦਾ ਪ੍ਰਚੱਲਣ, ਧਰਮ ਦਾ ਲੁਟੇਰਿਆਂ ਦੇ ਪੱਖ 'ਚ ਹੋਣਾ; ਇਹ ਸਾਰਾ ਕੁੱਝ ਸੰਸਾਰ ਭਰ ਅੰਦਰ ਇਕੋ ਤਰ੍ਹਾਂ ਨਾਲ ਚਾਲੂ ਹੈ।

ਆਰਥਕ ਵਖਰੇਵੇਂ, ਆਰਥਕ ਲੁੱਟ; ਸਿਆਸੀ ਵਖਰੇਵੇਂ, ਸਿਆਸੀ ਲੁੱਟ; ਸਮਾਜਕ ਵਖਰੇਵੇਂ, ਸਮਾਜੀ ਲੁੱਟ; ਧਰਮ ਦਾ ਲੁਟੇਰੀ ਧਿਰ ਦੇ ਪੱਖ 'ਚ ਖੜ੍ਹਨਾ ਧਰਮੀ ਵਖਰੇਵਾਂ, ਭਾਵ ਧਰਮ ਦੀ ਵਰਤੋਂ ਰਾਹੀਂ ਲੁੱਟ ਹੀ ਬਣਦੇ ਹਨ। **'ਜਹਾਂ ਜਾਈਏਗਾ, ਹਮੇਂ ਪਾਈਏਗਾ' ਅਨੁਸਾਰ ਸੰਸਾਰ ਵਿਚ ਜਿੱਥੇ ਜਾਓਗੇ, ਲੁਟੇਰਾ ਸਭਿਆਚਾਰ ਹੀ ਪਾਓਗੇ।** ਸੋ ਸੰਸਾਰ ਭਰ 'ਚ ਇੱਕ ਸਾਂਝੇ-ਤੱਤ (ਲੁੱਟ) ਵਾਲਾ ਸਭਿਆਚਾਰ ਹੈ।

ਹੁਣ ਸਵਾਲ ਉਠਦਾ ਹੈ ਕਿ ਸਾਰੇ ਸੰਸਾਰ ਅੰਦਰ ਇਕੋ ਜਿਹਾ ਸਭਿਆਚਾਰ ਹੀ ਕਿਉਂ ਹੈ? ਨਿੱਜੀ ਜਾਇਦਾਦ ਕਰਕੇ। ਉਹ ਕਿਵੇਂ? ਜੇ ਭਲਾਂ ਇਹ ਨਿੱਜੀ ਜਾਇਦਾਦ ਨਾ ਹੋਵੇ ਤਾਂ ਕੋਈ ਲੁੱਟ ਕਰ ਲਵੇਗਾ? ਨਹੀਂ। ਮੰਨ ਲਵੋ ਕੋਈ ਖਾਣ ਕਿਸੇ ਸਰਮਾਏਦਾਰ ਦੀ ਨਿੱਜੀ ਮਾਲਕੀ ਨਾ ਹੋਵੇ ਤਾਂ ਉਹ ਮਜ਼ਦੂਰਾਂ ਨੂੰ ਮਨਮਰਜ਼ੀ ਦੀ ਉਜਰਤ ਦੇ ਕੇ ਉਨ੍ਹਾਂ ਦੀ ਲੁੱਟ ਕਿਵੇਂ ਕਰ ਸਕੇਗਾ?

ਪਰ ਕੀ ਖਾਣ ਕਿਸੇ ਮਨੁੱਖ ਨੇ ਪੈਦਾ ਕੀਤੀ ਹੈ? ਨਹੀਂ। ਇਹ ਤਾਂ ਕੁਦਰਤ ਦੀ ਗੋਦ 'ਚ ਪਿਆ ਇਕ ਸੋਮਾ ਹੈ। ਜਦੋਂ ਇਹ (ਜਾਂ ਹੋਰ ਕੋਈ ਵੀ) ਕੁਦਰਤੀ ਸੋਮੇ ਕਿਸੇ ਮਨੁੱਖ ਨੇ ਪੈਦਾ ਨਹੀਂ ਕੀਤੇ ਤੇ ਨਾ ਕਰ ਸਕਦਾ ਹੈ, ਫਿਰ ਇਹ ਕਿਸੇ ਮਨੁੱਖ/ਮਨੁੱਖੀ-ਗਰੁੱਪ ਦੀ ਨਿੱਜੀ ਜਾਇਦਾਦ ਨਹੀਂ ਹੋ ਸਕਦੇ। ਇਹ ਤਾਂ ਸਮੁੱਚੇ ਮਨੁੱਖਾਂ ਦੀ ਸਾਂਝੀ ਮਲਕੀਅਤ ਹੋਏ। ਭਾਵੇਂ ਕਿ ਇਹ ਨਿੱਜੀ ਹੈ ਤਾਂ ਨਹੀਂ ਫਿਰ ਵੀ ਸਮਾਜਕ ਵਿਕਾਸ ਦੀ ਪ੍ਰਕ੍ਰਿਆ ਦੌਰਾਨ ਇਹ ਨਿੱਜੀ ਜਾਇਦਾਦ ਬਣ ਗਏ। ਇਸ ਤੋਂ ਹੀ ਮਨੁੱਖਤਾ ਦੋ ਧਿਰਾਂ-ਜਾਇਦਾਦਾਂ ਵਾਲੀ ਮਾਲਕ ਧਿਰ ਅਤੇ ਜਾਇਦਾਦ-ਵਿਹੂਣੀ ਧਿਰ-ਵਿਚ ਵੰਡੀ ਗਈ। ਇਕ ਮਨੁੱਖੀ-ਸਮੂਹ ਪ੍ਰਬਲ ਅਤੇ ਦੂਸਰਾ ਅਧੀਨਗੀ ਵਾਲਾ ਬਣ ਗਿਆ। ਇਸ ਲਈ ਜਦੋਂ **ਸਮਾਜ ਦਾ ਆਧਾਰ ਹੀ ਪ੍ਰਬਲ ਅਤੇ ਅਧੀਨਗੀ ਨੂੰ ਜਨਮ ਦੇਣ ਵਾਲਾ ਬਣ ਗਿਆ ਤਾਂ ਫਿਰ ਸਮਾਜ ਵਿਚ ਬਰਾਬਰੀ ਵਾਲੇ ਮਨੁੱਖੀ ਰਿਸ਼ਤੇ ਕਿੱਥੋਂ ਆਉਣ?** ਭਾਵ-ਅਰਥ ਇਹ ਕਿ ਜਦੋਂ ਸਮਾਜ ਦੀਆਂ ਠੋਸ (ਪਦਾਰਥਕ) ਹਾਲਤਾਂ (ਜਾਇਦਾਦ ਮਾਲਕ ਅਤੇ ਜਾਇਦਾਦ-ਵਿਹੂਣੇ) ਵਾਲੀਆਂ ਹੋਣ ਤਾਂ ਸਮੁੱਚੇ ਮਨੁੱਖਾਂ ਪ੍ਰਤੀ ਇੱਕੋ ਦ੍ਰਿਸ਼ਟੀਕੋਣ ਰੱਖਣ ਵਾਲਾ ਮਨੁੱਖੀ ਸਭਿਆਚਾਰ ਕਿਵੇਂ ਬਣੇਗਾ? ਕਿਵੇਂ ਵੀ ਨਹੀਂ। ਜੇਕਰ ਜਾਇਦਾਦ-ਮਾਲਕੀ ਵਾਲਾ ਗਰੁੱਪ ਮਨੁੱਖੀ ਰਿਸ਼ਤੇ ਕਾਇਮ ਕਰੇਗਾ ਤਾਂ ਉਹ ਆਪ ਮਾਲਕ ਹੀ ਨਹੀਂ ਰਹੇਗਾ ਬਲਕਿ ਕਿਰਤੀ ਬਣਨਾ ਪਵੇਗਾ ਕਿਉਂਕਿ ਫਿਰ ਤਾਂ ਉਸਨੂੰ ਸਭੇ ਮਨੁੱਖਾਂ ਨੂੰ ਬਰਾਬਰ ਦੇ ਸਮਝਦੇ ਹੋਏ ਆਪਣੀ ਜਾਇਦਾਦ ਸਾਰਿਆਂ ਵਿਚਕਾਰ ਸਾਂਝੀ ਕਰਨੀ ਪਵੇਗੀ, ਆਪਣੇ ਹੱਥੀਂ ਕਿਰਤ ਕਰਕੇ ਖਾਣਾ ਪਵੇਗਾ (ਭਾਵੇਂ ਦੋਨਾਂ ਧਿਰਾਂ ਵਿਚੋਂ ਇਕ-ਅੱਧਾ ਵਿਅਕਤੀ ਏਧਰਲੀ-ਉਧਰਲੀ ਧਿਰ ਵੱਲ ਕਿਵੇਂ ਹੀ ਵਧ ਜਾਵੇ ਤਾਂ ਇਹ ਗੱਲ ਛੋਟ ਦੇ ਤੌਰ 'ਤੇ ਹੀ ਲਈ ਜਾਣੀ ਚਾਹੀਦੀ ਹੈ, ਕਿਉਂਕਿ 'ਕੱਲੀ-ਕਹਿਰੀ ਘਟਨਾ ਭਾਰੂ ਪੱਖ ਨਹੀਂ ਹੁੰਦੀ)।

ਸੋ ਸਭਿਆਚਾਰ ਦੇ ਬਣਨ, ਪ੍ਰਫੁੱਲਤ ਹੋਣ ਦਾ ਨਿਯਮ ਹੈ ਕਿ ਜਿਹੋ-ਜਿਹੇ ਤੱਤ ਵਾਲਾ ਆਰਥਕ ਆਧਾਰ ਹੋਵੇਗਾ, ਉਹੋ-ਜਿਹਾ ਹੀ ਉਸਤੇ ਸਭਿਆਚਾਰ ਉਸਰਦਾ ਹੈ। **ਨਿੱਜੀ ਜਾਇਦਾਦ ਵਾਲੇ ਕਿਰਤ ਦੀ ਲੁੱਟ 'ਤੇ ਆਧਾਰਤ ਗੈਰ-ਮਨੁੱਖੀ ਸਮਾਜ ਵਿਚ ਲੁੱਟ-ਰਹਿਤ ਅਤੇ ਸੱਚੇ-ਸੁੱਚੇ ਮਨੁੱਖੀ ਰਿਸ਼ਤਿਆਂ ਵਾਲਾ ਭਾਰੂ ਸਭਿਆਚਾਰ ਉਸਰ ਹੀ ਨਹੀਂ ਸਕਦਾ। ਅਜਿਹੇ ਸਮਾਜ ਅੰਦਰਲਾ ਭਾਰੂ ਸਭਿਆਚਾਰ, ਲੁਟੇਰੇ ਅਤੇ ਗੈਰ-ਮਨੁੱਖੀ ਰਿਸ਼ਤਿਆਂ ਵਾਲਾ ਹੀ ਹੋਵੇਗਾ।**

## ਗੈਰ-ਮਹੱਤਵਪੂਰਨ ਸਭਿਆਚਾਰਕ ਵਖਰੇਵੇਂ:

ਅਕਸਰ ਹੀ ਸਭਿਆਚਾਰ ਦਾ ਅਰਥ ਖਾਣ-ਪਹਿਨਣ, ਰਹਿਣ-ਸਹਿਣ, ਬੋਲ-ਚਾਲ, ਰਸਮੋ-ਰਿਵਾਜ, ਮਨੋਰੰਜਨ, ਆਦਿ ਤੋਂ ਹੀ ਲਿਆ ਜਾਂਦਾ ਹੈ। ਕੀ ਇਹ ਗੱਲਾਂ ਕਿਸੇ ਵੀ ਸਭਿਆਚਾਰ ਦਾ ਆਧਾਰ ਜਾਂ ਨਿਖੇੜੇ ਦਾ ਨੁਕਤਾ ਬਣਦੀਆਂ ਹਨ? ਆਓ ਦੇਖੀਏ।

ਮੰਨ ਲਵੋ ਤੁਹਾਨੂੰ ਕੋਈ ਦੋ ਇਕੱਠੀਆਂ ਦੇਖੀਆਂ ਔਰਤਾਂ ਬਾਰੇ ਆ ਕੇ ਦੱਸਦਾ ਹੋਇਆ ਕਹੇ ਕਿ ਇਕ ਔਰਤ ਦੇ ਸਾੜ੍ਹੀ ਪਹਿਨੀ ਹੋਈ ਸੀ ਤੇ ਇਕ ਦੇ ਸੂਟ-ਸਲਵਾਰ। ਕੀ ਤੁਸੀਂ ਇਸ ਤੋਂ ਅਨੁਮਾਨ ਲਗਾ ਸਕਦੇ ਹੋ ਕਿ ਇਨ੍ਹਾਂ ਦੋਨਾਂ ਵਿਚੋਂ ਕਿਹੜੀ ਔਰਤ ਅਮੀਰ ਸੀ ਤੇ ਕਿਹੜੀ ਗਰੀਬ ਜਾਂ ਕਿਹੜੀ ਮਾਲਕ ਸੀ ਤੇ ਕਿਹੜੀ ਨੌਕਰਾਣੀ? ਨਹੀਂ ਲਗਾ ਸਕਦੇ। ਹੋਰ ਲਵੋ। ਕੋਈ ਕਾਰਖਾਨੇਦਾਰ ਧੋਤੀ-ਟੋਪੀ ਪਹਿਨਦਾ ਹੈ ਤੇ ਕੋਈ ਮਜ਼ਦੂਰ ਪੈਂਟ-ਸ਼ਰਟ ਪਾਉਂਦਾ ਹੈ। ਦੇਖਣ ਨੂੰ ਤਾਂ ਪੈਂਟ-ਸ਼ਰਟ ਅਮੀਰੀ ਦੀ ਸ਼ਾਨ ਲੱਗ ਸਕਦੀ ਹੈ, ਪਰ ਕਾਰਖਾਨੇ 'ਚ ਪੁੱਗਤ ਤਾਂ ਧੋਤੀ-ਟੋਪੀ ਵਾਲੇ ਕਾਰਖਾਨੇਦਾਰ ਦੀ ਹੀ ਰਹੇਗੀ; ਮਜ਼ਦੂਰ ਅਤੇ ਉਸ ਕਾਰਖਾਨੇਦਾਰ ਵਿਚਕਾਰ ਕਾਮੇ ਅਤੇ ਮਾਲਕ ਵਾਲੇ ਵਿਹਾਰ ਵਾਲਾ ਸਭਿਆਚਾਰ ਹੀ ਕਾਇਮ ਰਹੇਗਾ। ਹੁਣ ਦੇਖੋ ਧੋਤੀ-ਟੋਪੀ ਤਾਂ ਸਾਦਾ ਪਹਿਰਾਵਾ ਲਗਦਾ ਹੈ ਤੇ ਪੈਂਟ-ਸ਼ਰਟ ਸੂਟਡ-ਬੂਟਡ ਪਹਿਰਾਵਾ ਲਗਦੀ ਹੈ ਪਰ ਇਸ ਪਹਿਰਾਵੇ ਦੇ ਵਖਰੇਵੇਂ ਨੇ ਵਿਹਾਰ ਵਿਚ ਕੋਈ ਫਰਕ ਨਹੀਂ ਪਾਇਆ। ਇਸ ਲਈ ਪਹਿਰਾਵਾ ਸਭਿਆਚਾਰ ਦੇ ਨਿਖੇੜੇ ਦੇ ਨੁਕਤੇ ਦਾ ਆਧਾਰ ਨਹੀਂ ਬਣਦਾ।

ਕੋਈ ਚੌਲ ਖਾਂਦਾ ਹੈ ਅਤੇ ਕੋਈ ਕਣਕ ਦੀ ਰੋਟੀ। ਹੁਣ ਕਿਸਨੂੰ ਅਮੀਰ ਜਾਂ ਗਰੀਬ ਕਹੋਗੇ? ਮੰਨ ਲਵੋ ਕਿਸੇ ਖਿੱਤੇ ਦੇ ਵਸਨੀਕਾਂ ਦੇ ਭੋਜਨ 'ਚ ਮੁੱਖ ਤੌਰ 'ਤੇ ਚੌਲ ਸ਼ਾਮਲ ਹਨ ਤਾਂ ਕੀ ਉਸ ਖਿੱਤੇ ਦੇ ਗਰੀਬਾਂ ਅਤੇ ਅਮੀਰਾਂ ਦਰਮਿਆਨ ਇਸ ਆਧਾਰ 'ਤੇ ਹੀ ਬਰਾਬਰੀ ਹੋ ਜਾਵੇਗੀ ਕਿ ਉਹ ਸਾਰੇ ਚੌਲ ਖਾਂਦੇ ਹਨ? ਨਹੀਂ ਹੋ ਸਕਦੀ। ਇਸੇ ਤਰ੍ਹਾਂ ਅੱਡ ਅੱਡ

ਖਿੱਤਿਆਂ ਦੇ ਲੋਕਾਂ ਦਰਮਿਆਨ ਵੀ ਖਾਣਾ, ਸਮਾਜਕ ਬਰਾਬਰੀ ਜਾਂ ਨਾ-ਬਰਾਬਰੀ ਦੇ ਸਭਿਆਚਾਰ ਦਾ ਪੈਮਾਨਾ ਨਹੀਂ ਬਣ ਸਕਦਾ।

ਕੋਈ ਈਸਾ ਨੂੰ ਮੰਨਦਾ ਹੈ, ਕੋਈ ਅੱਲਾ ਨੂੰ, ਕੋਈ ਵਹਿਗੁਰੂ ਨੂੰ, ਕੋਈ ਆਤਮਾ ਨੂੰ ਅਤੇ ਕੋਈ ਪ੍ਰਮਾਤਮਾ ਨੂੰ, ਭਲਾਂ ਇਸ ਨਾਲ ਕੋਈ ਫਰਕ ਪੈਂਦਾ ਹੈ? ਕੀ ਇੱਕੋ ਸ਼ਕਤੀ ਨੂੰ ਮੰਨਣ ਵਾਲੇ ਸਾਰੇ ਗਰੀਬਾਂ-ਅਮੀਰਾਂ ਵਿਚ ਸਮਾਜਕ ਬਰਾਬਰੀ ਵਾਲਾ ਸਭਿਆਚਾਰਕ ਵਿਹਾਰ ਹੋਣ ਲੱਗ ਜਾਂਦਾ ਹੈ? ਬਿਲਕੁਲ ਨਹੀਂ। ਫਿਰ ਧਰਮ ਦੇ ਇਹ ਸਤਹੀ ਤੇ ਮਾਮੂਲੀ ਵਖਰੇਵਿਆਂ ਦਾ ਕੋਈ ਬੁਨਿਆਦੀ ਮਹੱਤਵ ਬਣਦਾ ਹੈ? ਨਹੀਂ।

ਗੱਲ ਕੀ, ਇਉਂ ਇਸ ਲੜੀ ਨੂੰ ਜਿੰਨੀ ਮਰਜ਼ੀ ਲੰਬੀ ਕਰ ਲਵੋ, ਪਰ ਇਨ੍ਹਾਂ ਵਖਰੇਵਿਆਂ ਨਾਲ ਗਰੀਬ ਗਰੁੱਪ ਤੇ ਅਮੀਰ ਗਰੁੱਪ ਵਿਚਕਾਰਲਾ ਵਖਰੇਵਾਂ ਅਤੇ ਅਮੀਰ ਗਰੁੱਪ ਵੱਲੋਂ ਗਰੀਬਾਂ ਪ੍ਰਤੀ ਵਿਤਕਰਾ ਅਤੇ ਲੁੱਟ ਕਰਨ ਵਿਚ ਕੋਈ ਫਰਕ ਨਹੀਂ ਪੈਂਦਾ। ਸੋ ਇਹੋ-ਜਿਹੇ ਸਭਿਆਚਾਰਕ ਵਖਰੇਵੇਂ ਕੋਈ ਮਹੱਤਤਾ ਨਹੀਂ ਰਖਦੇ।

**ਭਾਰੂ ਸਭਿਆਚਾਰ ਦਾ ਲੋਕ-ਮਨਾਂ 'ਤੇ ਪ੍ਰਭਾਵ:**

ਤਰਕਸ਼ੀਲ ਸੁਸਾਇਟੀ ਕੋਲ ਲੋਕ ਆਉਂਦੇ ਹਨ। ਉਨ੍ਹਾਂ ਵਿਚੋਂ ਕਈ ਆ ਕੇ ਕਹਿਣਗੇ ਕਿ ਕੋਈ ਠੱਗ-ਲੁਟੇਰਾ ਪੈਸੇ ਦੁੱਗਣੇ-ਤਿੱਗੁਣੇ ਕਰਕੇ ਦੇਣ ਦਾ ਝਾਂਸਾ ਦੇ ਕੇ, ਲੱਖਾਂ ਬਟੋਰ ਕੇ ਲੈ ਗਿਆ ਹੈ। ਇਸ 'ਤੇ ਇਹ ਭੰਬਲਭੂਸਾ ਖੜਾ ਹੋ ਸਕਦਾ ਹੁੰਦਾ ਹੈ ਕਿ ਪੈਸੇ ਦੁੱਗਣੇ-ਤਿੱਗੁਣੇ ਕਰਾਉਣ ਵਾਲੇ ਵੀ ਤਾਂ ਲੁੱਟ ਕਰਨੀ ਚਾਹੁੰਦੇ ਸਨ, ਇਸ ਲਈ ਠੱਗ-ਲੁਟੇਰੇ ਅਤੇ ਲੁੱਟੇ ਜਾਣ ਵਾਲੇ ਵਿਅਕਤੀ ਵਿਚ ਕੋਈ ਫਰਕ ਨਹੀਂ; ਫਰਕ ਤਾਂ ਇੰਨਾ ਕੁ ਹੈ ਕਿ ਲੁਟੇਰੇ ਦੀ ਚਾਲ ਸਫਲ ਰਹੀ ਅਤੇ ਦੂਸਰੇ ਦੀ ਚਾਲ 'ਤੇ ਦੁੱਕੀ ਦੀ ਕਾਟ ਲੱਗ ਗਈ।

ਇਸ ਭੰਬਲਭੂਸੇ ਦਾ ਬਕਾਇਦਾ ਕਾਰਨ ਹੈ। ਉਹ ਇਹ ਕਿ ਭੰਬਲਭੂਸੇ 'ਚ ਪੈਣ ਵਾਲੇ ਨੂੰ ਇਹ ਸਪਸ਼ਟ ਨਹੀਂ ਕਿ ਭਾਰੂ ਸਭਿਆਚਾਰ ਦਾ ਪ੍ਰਭਾਵ ਹਮੇਸ਼ਾ ਹੀ ਆਮ ਲੋਕਾਂ ਦੇ ਮਨਾਂ 'ਤੇ (ਭਾਵੇਂ ਇਹ ਕਿੰਨੇ ਸਮੇਂ ਲਈ ਹੋਵੇ) ਹਰ ਹਾਲਤ 'ਚ ਪੈਂਦਾ ਹੀ ਪੈਂਦਾ ਹੈ। ਇਸ ਦੀ ਸਪਸ਼ਟਤਾ ਲਈ ਪਹਿਲਾਂ ਸਾਡੇ ਸਮਾਜ ਵਿਚੋਂ ਪ੍ਰਭਾਵ ਪੈਣ ਦੀਆਂ ਕੁੱਝ ਮਿਸਾਲਾਂ ਲੈਂਦੇ ਹਾਂ, ਬਾਅਦ 'ਚ ਕਾਰਨ ਦੇਖਾਂਗੇ।

ਭਾਵੇਂ ਗਰੀਬ ਜਮਾਤਾਂ ਦੇ ਲੋਕਾਂ ਕੋਲ ਕੋਈ ਜਾਇਦਾਦ ਨਾ ਹੋਵੇ, ਫਿਰ ਵੀ ਸਮੇਂ ਦੀ ਤੋਰ ਨਾਲ ਜਾਇਦਾਦ ਹਾਸਲ ਕਰਨ, ਰੱਖਣ ਜਾਂ ਵਧਾਉਣ ਦਾ ਆਮ ਲੋਕਾਂ ਦਾ ਸੁਭਾਅ ਬਣ ਜਾਂਦਾ ਹੈ। ਇਸੇ ਕਰਕੇ ਉਹ ਹਾਕਮ ਜਮਾਤਾਂ ਦੇ ਜਾਇਦਾਦ ਵਾਲੇ ਵਿਰਾਸਤੀ ਕਾਨੂੰਨ ਦਾ ਵਿਰੋਧ ਨਹੀਂ ਕਰਦੇ। ਜਾਇਦਾਦ ਦੇ ਨਿੱਜੀ ਹੋਣ ਦਾ ਵਿਰੋਧ ਨਹੀਂ ਕਰਦੇ ਸਗੋਂ ਮਾਨਸਿਕ ਤੌਰ 'ਤੇ ਇਸ ਨੂੰ ਜੱਦੀ-ਪੁਸ਼ਤੀ ਤੇ ਜ਼ਾਇਜ਼ ਹੱਕ ਸਮਝਣ ਲੱਗਦੇ ਹਨ। ਅਤੇ ਆਪ ਜਾਇਦਾਦ ਹਾਸਲ ਕਰਨ ਦੀ ਲੋਚਾ ਰਖਦੇ ਹੁੰਦੇ। ਇਸ ਦੀ ਇਕ ਮਿਸਾਲ ਦਿੰਦਾ ਹਾਂ। ਇਕ ਵੇਰੀਂ (ਸ਼ਾਇਦ 1971 'ਚ) ਕਾਂਗਰਸੀ ਮੰਤਰੀ ਇਕ ਚੋਣ-ਜਲਸੇ ਨੂੰ ਸੰਬੋਧਨ ਕਰ ਰਿਹਾ ਸੀ। ਇਕੱਠ 'ਚ ਦਲਿਤ ਲੋਕਾਂ ਦੀ ਕਾਫੀ ਗਿਣਤੀ ਸੀ। ਮੰਤਰੀ ਨੇ ਐਲਾਨ ਕੀਤਾ ਕਿ ਟਿਊਬਵੈੱਲ ਲਾਉਣ ਵਾਲੇ ਦਲਿਤਾਂ ਨੂੰ ਸਭ ਤੋਂ ਪਹਿਲਾਂ ਬਿਜਲੀ ਕੁਨੈਕਸ਼ਨ ਦਿੱਤੇ ਜਾਣਗੇ। ਇਸ 'ਤੇ ਸਮੁੱਚੇ ਦਲਿਤਾਂ ਨੇ ਖੁਸ਼ੀ 'ਚ ਖੀਵੇ ਹੋ ਕੇ ਤਾੜੀਆਂ ਗੂੰਜਾ ਦਿੱਤੀਆਂ। ਮੈਂ ਵੀ ਦਲਿਤਾਂ ਵਿਚਕਾਰ ਹੀ ਬੈਠਾ ਸੀ। ਇਸ 'ਤੇ ਮੈਂ, ਮੇਰੇ ਦੁਆਲੇ ਬੈਠੇ ਦਲਿਤਾਂ ਤੋਂ ਪੁੱਛਿਆ ਕਿ ਉਹ ਟਿਊਬਵੈੱਲ ਕੀ ਘਰ ਦੀਆਂ ਛੱਤਾਂ 'ਤੇ ਲਾਉਣਗੇ ਕਿਉਂਕਿ ਉਨ੍ਹਾਂ ਕੋਲ ਜ਼ਮੀਨ ਤਾਂ ਹੈ ਨਹੀਂ। ਮੇਰੀ ਇਹ ਗੱਲ ਸੁਣਦਿਆਂ ਹੀ ਉਨ੍ਹਾਂ ਵੀਰਾਂ 'ਚ ਮਾਯੂਸੀ ਜਿਹੀ ਛਾ ਗਈ। ਟਿਊਬਵੈੱਲ ਦੀ ਧਾਰ ਵਾਲਾ ਉਨ੍ਹਾਂ ਦਾ ਕਾਲਪਨਿਕ ਸੰਸਾਰ ਖੁੱਸ ਗਿਆ ਸੀ। ਹੁਣ ਦੇਖੋ ਉਨ੍ਹਾਂ ਕੋਲ ਜ਼ਮੀਨ ਨਾ ਹੋਣ ਦੇ ਬਾਵਜੂਦ ਵੀ ਟਿਊਬਵੈੱਲ ਲਾਉਣ ਨਾਲ ਮਾਨਸਿਕ ਤੌਰ 'ਤੇ ਕਿੰਨੀ ਖੁਸ਼ੀ ਮਹਿਸੂਸ ਕਰ ਬੈਠੇ ਭਾਵ ਕਿ ਉਹਨਾਂ ਦੀ ਮਾਨਸਿਕਤਾ ਵਿਚ ਜਾਇਦਾਦ-ਮੋਹ ਕਿੰਨਾ ਵਸਿਆ ਹੋਇਆ ਸੀ। ਇਹ ਮਿਸਾਲ ਇਸ ਗੱਲ ਦੀ ਗਵਾਹੀ ਦਿੰਦੀ ਹੈ ਕਿ ਨਿੱਜੀ ਜਾਇਦਾਦ ਵਾਲੇ ਭਾਰੂ ਸਭਿਆਚਾਰ ਦਾ ਜਾਇਦਾਦ-ਵਿਹੂਣੇ ਲੋਕਾਂ 'ਤੇ ਕਿਵੇਂ ਪ੍ਰਭਾਵ ਪੈਂਦਾ ਹੈ ਅਤੇ ਉਹ ਮਾਨਸਿਕ ਤੌਰ 'ਤੇ(**Psychologically**) ਕਿੰਨੀ ਡੂੰਘੀ ਤਰ੍ਹਾਂ ਨਾਲ ਜਾਇਦਾਦ ਨਾਲ ਬੱਝੇ ਪਏ ਹੁੰਦੇ ਹਨ।

ਇਸੇ ਤਰ੍ਹਾਂ ਪਰਿਵਾਰਕ ਜੀਵਨ ਵਿਚ ਹੁੰਦਾ ਹੈ। ਔਰਤ-ਮਰਦ ਦੇ ਰਿਸ਼ਤੇ ਨੂੰ ਲਵੋ। ਅਮੀਰ ਜਮਾਤਾਂ ਦੀਆਂ ਔਰਤਾਂ ਕੋਈ ਕੰਮ ਨਹੀਂ ਕਰਦੀਆਂ ਪਰ ਉਨ੍ਹਾਂ ਦੇ ਮਰਦ ਵੀ ਤਾਂ ਕੋਈ ਕੰਮ ਨਹੀਂ ਕਰਦੇ। ਫਿਰ ਵੀ ਨਿੱਜੀ ਜਾਇਦਾਦ 'ਤੇ ਮਰਦ ਦਾ ਕਬਜ਼ਾ ਹੋਣ ਕਰਕੇ ਉਨ੍ਹਾਂ ਦੀਆਂ ਪਤਨੀਆਂ ਨੂੰ ਆਦੇਸ਼ ਹੁੰਦਾ ਹੈ ਕਿ ਉਹ ਆਪਣੇ ਮਰਦਾਂ ਦੀ ਵਫਾਦਾਰ ਬਣੀਆਂ ਰਹਿਣ। ਇਸ ਨਿੱਜੀ ਜਾਇਦਾਦ ਨੇ ਔਰਤ ਦੀ ਅਜ਼ਾਦੀ ਨੂੰ ਛਾਂਗਕੇ ਉਸਨੂੰ ਮਰਦ ਦੀ ਇਕ ਵਫਾਦਾਰ ਪਤਨੀ (ਅਸਲ ਵਿਚ ਵਸਤੂ) ਵਿਚ ਬਦਲ ਦਿੱਤਾ। ਪਰ ਸੜਕਾਂ 'ਤੇ ਰੋੜੀ ਕੁੱਟਣ ਵਾਲੀਆਂ ਔਰਤਾਂ ਮਰਦਾਂ-ਬਰੋਬਰ ਕੰਮ ਕਰਦੀਆਂ ਹਨ ਪਰ ਇਨ੍ਹਾਂ ਪਰਿਵਾਰਾਂ ਦੇ ਮਰਦ ਵੀ ਮਰਦ-ਪ੍ਰਧਾਨ ਵਾਲੇ ਸਭਿਆਚਾਰ ਦਾ ਸ਼ਿਕਾਰ ਹੁੰਦੇ ਹਨ। ਉਹ ਵੀ ਪਤਨੀਆਂ ਨੂੰ ਉਨ੍ਹਾਂ ਦੀਆਂ ਵਫਾਦਾਰ ਪਤਨੀਆਂ ਬਣੇ ਰਹਿਣ ਦੀ ਆਸ਼ਾ ਕਰਦੇ ਹਨ। ਘਰ 'ਚ ਔਰਤ 'ਤੇ ਹਕੂਮਤ ਕਰਨਾ ਆਪਣਾ ਹੱਕ ਸਮਝਦੇ ਹਨ। ਹਰ ਗਰੀਬ ਪਰਿਵਾਰਾਂ ਵਿਚ ਵੀ ਇਉਂ ਚਲਦਾ ਹੁੰਦਾ ਹੈ।

ਇੱਥੇ ਔਰਤ-ਮਰਦ ਦੇ ਰਿਸ਼ਤੇ ਸਬੰਧੀ ਜਦੋਂ ਇਹ ਕਿਹਾ ਗਿਆ ਹੈ ਕਿ 'ਮਰਦ ਨੇ ਔਰਤ ਨੂੰ ਵਫਾਦਾਰ ਪਤਨੀ ਵਿਚ ਬਦਲ ਦਿੱਤਾ ਅਤੇ ਉਸਦੀ ਅਜ਼ਾਦੀ ਛਾਂਗਕੇ ਉਸ ਦਾ ਮਾਲਕ ਬਣ ਗਿਆ' ਤਾਂ ਇਸ ਦਾ ਇਹ ਅਰਥ ਨਹੀਂ ਲਿਆ ਜਾਣਾ ਚਾਹੀਦਾ ਕਿ 'ਔਰਤ ਦੇ ਦੂਸਰੇ ਮਰਦਾਂ ਨਾਲ ਸਬੰਧ ਹੋਣੇ ਚਾਹੀਦੇ ਹਨ, ਅਜਿਹੇ ਸਬੰਧ ਹੀ ਅਜ਼ਾਦੀ ਕਹਿਲਾਉਂਦੇ ਹਨ ਅਤੇ ਔਰਤਾਂ ਨੂੰ ਅਜਿਹੀ ਅਜ਼ਾਦੀ ਚਾਹੀਦੀ ਹੈ।' ਇੱਥੇ ਮਰਦ ਦੀ ਅਲੋਚਨਾ ਸਿਰਫ ਇਸ ਕਰਕੇ ਹੈ ਕਿ ਉਹ ਤਾਂ ਦੂਸਰੀਆਂ ਔਰਤਾਂ ਨਾਲ ਸਬੰਧ ਰੱਖਣ ਲਈ ਆਪ 'ਅਜ਼ਾਦ' ਰਿਹਾ ਪ੍ਰੰਤੂ ਆਪਣੀ ਔਰਤ ਨੂੰ ਇੱਕ ਵਫਾਦਾਰ ਪਤਨੀ ਬਣਾ ਦਿੱਤਾ! ਜੇਕਰ ਇਕ ਮਰਦ ਅਤੇ ਇਕ ਔਰਤ ਪਤੀ-ਪਤਨੀ ਹੋਣ ਕਰਕੇ ਪਤਨੀ ਲਈ ਦੂਸਰੇ ਮਰਦਾਂ ਨਾਲ ਸਰੀਰਕ ਸਬੰਧ ਵਰਜਿਤ ਹਨ ਤਾਂ ਪਤੀ ਲਈ ਵੀ ਦੂਸਰੀਆਂ ਔਰਤਾਂ ਨਾਲ ਅਜਿਹੇ ਸਬੰਧ ਵਰਜਿਤ ਹੋਣੇ ਚਾਹੀਦੇ ਹਨ। ਅਜਿਹੇ ਜੋੜੇ ਦਰਮਿਆਨ ਹੀ ਵਿਰੋਧਾ-ਭਾਸ ਤੋਂ ਰਹਿਤ ਸਹੀ ਮਾਅਨਿਆਂ ਵਿਚ ਪਤੀ-ਪਤਨੀ ਵਾਲਾ ਨਾਤਾ ਹੋਵੇਗਾ। ਪ੍ਰੰਤੂ ਅਜਿਹੇ ਆਦਰਸ਼ ਨਾਤੇ ਦੀ ਕਲਪਨਾ ਅਜਿਹੇ ਸਮਾਜਕ-ਪ੍ਰਬੰਧ ਵਿਚ ਨਹੀਂ ਕੀਤੀ ਜਾ ਸਕਦੀ ਜਿੱਥੇ ਨਿੱਜੀ ਜਾਇਦਾਦ ਮਰਦ ਦੀ ਹੈ ਅਤੇ ਜਿਸ ਦੇ ਸਹਾਰੇ ਹੀ ਔਰਤ 'ਤੇ ਮਰਦ ਦਾ ਗਲਬਾ ਹੈ। ਜਿੱਥੇ ਇਹ ਜਾਇਦਾਦ ਵਾਲੀਆਂ ਅਖੌਤੀ ਉੱਚੀਆਂ ਜਮਾਤਾਂ ਦੀ ਸਭਿਆਚਾਰਕ ਰੀਤ ਹੈ, ਉਥੇ ਇਹ ਗਰੀਬ ਜਮਾਤਾਂ ਵਿਚ ਵੀ ਉਵੇਂ ਹੀ ਚਾਲੂ ਹੋ ਜਾਂਦੀ ਹੈ।

ਡੇਢ-ਕੁ ਸਾਲ ਹੋਇਆ ਮੈਂ ਹਸਪਤਾਲ 'ਚ ਦਾਖਲ ਸੀ। ਉਥੇ



ਸਫਾਈ-ਸੇਵਕ ਕੋਲ ਮੋਬਾਈਲ ਦੇਖਕੇ ਕਈਆਂ ਨੇ ਟਿੱਪਣੀਆਂ ਕੀਤੀਆਂ: "ਮਾਰਨੇ ਝਾੜੂ, ਰੱਖਣੇ ਮੋਬਾਈਲ!", "ਤੂੰ ਦੱਸ ਕੀ ਕਸਤੂਰੀ ਦਾ ਵਪਾਰ ਕਰਨੈਂ?" ਵਗੈਰਾ ਵਗੈਰਾ। ਉਹ ਸਫਾਈ-ਸੇਵਕ 'ਤੇ ਆਪਣਾ ਨਜ਼ਲਾ ਇਉਂ ਝਾੜ ਰਹੇ ਸਨ ਜਿਵੇਂ ਉਹ ਖਪਤ ਸਭਿਆਚਾਰ ਦਾ ਸ਼ਿਕਾਰ ਨਹੀਂ ਬਲਕਿ ਇਸਨੂੰ ਪੈਦਾ ਕਰਨ ਦਾ ਦੋਸ਼ੀ ਹੋਵੇ। ਖਪਤ ਸਭਿਆਚਾਰ ਨੂੰ ਕੌਣ ਪੈਦਾ ਕਰਦਾ ਹੈ? ਅਮੀਰ ਜਮਾਤਾਂ ਵੱਧ ਮਾਲੋ-ਮਾਲ ਹੋਣ ਲਈ। ਕੀ ਰੋਜ਼ ਅਖਬਾਰਾਂ 'ਚ ਇਸ਼ਤਿਹਾਰ ਨਹੀਂ ਦੇਖਦੇ ਕਿ ਪੁਰਾਣਾ ਸਕੂਟਰ ਦਿਓ, ਨਵਾਂ ਲੈ ਜਾਓ ਜਾਂ ਫਲਾਣੀ ਚੀਜ਼ ਹੁਣ ਬਿਲਕੁਲ ਆਸਾਨ ਕਿਸ਼ਤਾਂ ਵਿਚ? ਕਿਉਂਕਿ ਜਿੰਨਾ ਵੱਧ ਮਾਲ ਵਿਕੇਗਾ ਉਨਾ ਵੱਧ ਮੁਨਾਫਾ ਹੋਵੇਗਾ। ਸਕੂਟਰ, ਕਾਰਾਂ, ਆਲੀਸ਼ਾਨ ਕੋਠੀਆਂ ਕਿਉਂਕਿ ਸਮਾਜ ਵਿਚ ਉੱਚੇ ਰੁਤਬੇ ਦੀ ਨਿਸ਼ਾਨੀ ਬਣੀਆਂ ਹੋਈਆਂ ਹਨ, ਇਸ ਲਈ ਆਮ ਲੋਕ ਵੀ ਰੁਤਬੇ ਦਾ ਪ੍ਰਤੀਕ (**Status Symbol**) ਇਨ੍ਹਾਂ ਵਸਤੂਆਂ ਨੂੰ ਹਾਸਲ ਕਰਨ ਵੱਲ ਤੁਰਦੇ ਹਨ ਚਾਹੇ ਕੋਈ ਬਾਲਣ-ਫੂਕਣ ਕਰਨਾ ਪਵੇ।

ਸੋ ਇਹ ਤਾਂ ਸਨ ਭਾਰੂ ਸਭਿਆਚਾਰ ਦੇ ਸ਼ਿਕਾਰ ਹੋਣ ਦੀਆਂ ਕੁੱਝ ਕੁ ਉਦਾਹਰਣਾਂ। ਹੁਣ ਇਸਦਾ ਕਾਰਨ ਪੜਤਾਲਦੇ ਹਾਂ।

**ਭਾਰੂ ਸਭਿਆਚਾਰ ਦੇ ਪ੍ਰਭਾਵ ਦਾ ਕਾਰਨ:**

ਸਭਿਆਚਾਰ ਕਿਸੇ ਵੀ ਦੇਸ਼-ਕੌਮ ਦੇ ਸੁਭਾਅ ਦਾ ਇਕ ਖਾਸ ਅੰਗ ਬਣ ਜਾਂਦਾ ਹੈ। ਇਸੇ ਲਈ ਲੁਟੇਰਾ ਸਭਿਆਚਾਰ ਅਕਸਰ ਹੀ ਇਕ ਵੇਰਾਂ ਆਮ ਲੋਕਾਂ ਦਾ ਲੁੱਟ ਕਰਨ ਵਾਲਾ ਸੁਭਾਅ ਬਣਾਉਂਦਾ ਹੈ। ਜਦੋਂ ਆਮ ਲੋਕ ਇਸ ਸੁਭਾਅ ਵਾਲੇ ਬਣ ਜਾਂਦੇ ਹਨ ਤਾਂ ਫਿਰ ਉਨ੍ਹਾਂ ਨੂੰ ਲੁੱਟ ਦਾ ਵਿਰੋਧ ਕਰਨ ਦੀ ਗੱਲ ਨਹੀਂ ਔੜਦੀ। ਉਹ ਥੋੜੇ ਜਾਂ ਲੰਬੇ ਸਮੇਂ ਲਈ ਉਸੇ ਪ੍ਰਬੰਧ ਦੇ ਪੁਰਜ਼ੇ ਹੀ ਬਣੇ ਰਹਿੰਦੇ ਹਨ।

ਇਉਂ ਬਣੇ ਰਹਿਣ ਦਾ ਵੀ ਬਕਾਇਦਾ ਠੋਸ ਆਧਾਰ ਹੈ। ਉਹ ਇਹ ਹੈ ਕਿ ਗਰੀਬ, ਅਮੀਰਾਂ ਨੂੰ ਐਸ਼ੋ-ਇਸ਼ਰਤ ਅਤੇ ਸਮਾਜ 'ਚ ਉੱਚੇ-ਰੁਤਬੇ ਦਾ ਆਨੰਦ ਮਾਣਦਿਆਂ ਦੇਖਦੇ ਹਨ। ਇਸ ਦੇ ਉਲਟ ਗਰੀਬਾਂ ਦੀ ਕਸ਼ਟਾਂ-ਭਰੀ ਜ਼ਿੰਦਗੀ ਹੁੰਦੀ ਹੈ। ਇਹ ਦੋ ਵਿਰੋਧੀ ਜੀਵਨ-ਹਾਲਤਾਂ ਵਾਲੇ ਆਧਾਰ ਵਿਚੋਂ ਗਰੀਬਾਂ ਦੇ ਮਨ ਅੰਦਰ ਵੀ ਅਮੀਰਾਂ ਵਾਲੀ ਸੁਖਾਲੀ, ਸਵੈਮਾਣ ਤੇ ਸਨਮਾਨ ਵਾਲੀ ਜ਼ਿੰਦਗੀ ਜਿਉਣ ਦੀ ਚਾਹਤ ਪੈਦਾ ਹੋਣਾ ਕੋਈ ਅਲੋਕਾਰੀ ਗੱਲ ਨਹੀਂ। ਸੋ ਗਰੀਬ ਧਿਰ ਦਾ ਲੁਟੇਰੇ ਸਭਿਆਚਾਰ ਦਾ ਸ਼ਿਕਾਰ ਹੋਣ ਦਾ ਆਧਾਰ ਇਹ ਸਥਿਤੀ ਹੈ।

**ਗਲਤ ਨਿਰਣੇ ਦਾ ਗਲਤ ਨਤੀਜਾ:**

ਪਰ ਗਰੀਬਾਂ ਦੇ ਇਸ ਸਭਿਆਚਾਰ ਦੇ ਸ਼ਿਕਾਰ ਹੋਣ 'ਤੋਂ ਦੋ ਕਿਸਮ ਦੇ ਗਲਤ ਨਿਰਣੇ ਲਏ ਜਾਂਦੇ ਹਨ।

**ਪਹਿਲਾ**; ਉਨ੍ਹਾਂ ਦੇ ਚਰਿੱਤਰ ਨੂੰ ਹੀ ਅਮੀਰ ਧਿਰ ਵਾਲਾ ਬਣਾਉਣਾ। ਇਸ ਤਰ੍ਹਾਂ ਕਰਨ ਵਿਚ ਦੋ ਤਰ੍ਹਾਂ ਦੇ ਲੋਕ ਸ਼ਾਮਲ ਹੁੰਦੇ ਹਨ- ਨੰਬਰ ਇੱਕ ਤਾਂ ਅਮੀਰ ਜਾਂ ਉਨ੍ਹਾਂ ਦੇ ਨੁਮਾਇੰਦੇ ਜਿਹੜੇ ਸੁਚੇਤ ਰੂਪ 'ਚ ਇਉਂ ਕਰਦੇ ਹਨ; ਨੰਬਰ ਦੋ 'ਤੇ ਅਚੇਤ ਰੂਪ 'ਚ ਇਉਂ ਕਰਨ ਵਾਲੇ। ਪਿਛਲਿਆਂ ਦੀ ਸਮਝ 'ਚ ਕੱਜ ਇਹ ਹੁੰਦਾ ਹੈ ਕਿ ਇਹ ਸਮਾਜ 'ਚ ਮੌਜੂਦ ਦੋ ਵਿਰੋਧੀ ਜੀਵਨ-ਹਾਲਤਾਂ ਵਾਲੀ ਸਥਿਤੀ ਨੂੰ ਅਣਡਿੱਠ ਕਰਦਾ ਹੈ ਜੋ ਗਰੀਬਾਂ 'ਤੇ ਇਸ ਕਿਸਮ ਦਾ ਪ੍ਰਭਾਵ ਪਾਉਣ ਦਾ ਕਾਰਨ ਬਣਦੀ ਹੈ। ਇਹ ਸਮਝ ਸਿਰਫ ਪ੍ਰਭਾਵ (ਕਾਰਜ) ਨੂੰ ਹੀ ਦੇਖਦੀ ਹੈ ਪਰ ਇਸ ਨੂੰ ਪੈਦਾ ਕਰਨ ਵਾਲੇ ਕਾਰਨ ਨੂੰ ਨਹੀਂ ਦੇਖਦੀ। ਨਤੀਜਾ ਇਹ ਹੁੰਦਾ ਹੈ ਕਿ ਇਹ 'ਸੱਪ ਦੀ ਥਾਂ ਲੀਹ ਕੁੱਟਣ' ਵਾਂਗ ਗਲਤ ਸਭਿਆਚਾਰ ਦੀ ਜੰਮਣ-ਭੋਇੰ ਸਮਾਜਕ-ਪ੍ਰਬੰਧ (ਸੱਪ) ਨੂੰ ਖਤਮ (ਕੁੱਟਣ) ਕਰਨ ਤੋਂ ਬਿਨਾਂ ਹੀ ਇਸ ਦੀ ਲੀਹ ਕੁੱਟ ਕੇ ਭਾਵ ਸਭਿਆਚਾਰ ਨੂੰ ਬਦਲਕੇ ਇਸ ਨੂੰ ਮਨੁੱਖੀ ਰਿਸ਼ਤਿਆਂ ਵਾਲਾ ਬਣਾਉਣ ਦੀਆਂ ਕੋਸ਼ਿਸ਼ਾਂ ਕਰਦੀ ਹੈ।

**ਦੂਸਰਾ**; ਇਹ ਮੰਨਣਾ ਕਿ ਜਦੋਂ ਉਪਰੋਕਤ ਜੀਵਨ ਹਾਲਤਾਂ ਮੌਜੂਦ ਹਨ ਤਾਂ ਗਰੀਬ ਧਿਰ ਨੇ **ਹਰ ਹਾਲਤ** 'ਚ ਇਸ ਦਾ ਸ਼ਿਕਾਰ ਰਹਿਣਾ ਹੀ ਹੈ। ਇਸ ਤਰ੍ਹਾਂ ਇਹ ਮਨੁੱਖ ਨੂੰ ਹਾਲਤਾਂ ਦੀ ਕਠਪੁਤਲੀ ਬਣਾ ਧਰਦੀ ਹੈ ਭਾਵ ਕਿ ਹਾਲਤਾਂ ਨਚਾਉਂਦੀਆਂ ਹਨ ਤੇ ਮਨੁੱਖ ਨੱਚਦਾ ਰਹਿੰਦਾ ਹੈ। ਭਲਾਂ, ਜੇਕਰ ਮਨੁੱਖ ਸਿਰਫ ਹਾਲਤਾਂ ਦੀ ਕਠਪੁਤਲੀ ਹੀ ਹੈ ਤਾਂ ਇਨ੍ਹਾਂ ਨੂੰ ਬਦਲਦਾ ਕੌਣ ਹੈ? ਬਸ, ਇਹ ਸਮਝ ਇਹੀ ਤਾਂ ਭੁੱਲਦੀ ਹੈ ਕਿ ਹਾਲਤਾਂ ਨੂੰ ਤਬਦੀਲ ਕਰਨ ਵਾਲਾ ਵੀ ਮਨੁੱਖ ਹੀ ਹੁੰਦਾ ਹੈ। ਨਤੀਜੇ ਵਜੋਂ ਇਹ ਗਲਤ ਸਭਿਆਚਾਰ ਖਿਲਾਫ ਲੜਨ ਤੋਂ ਹੀ ਟਲ ਜਾਂਦੀ ਹੈ। ਇਸਦਾ ਨੀਤੀ-ਵਾਕ (**Motto**) ਹੁੰਦਾ ਹੈ 'ਪਹਿਲਾਂ ਸਮਾਜਕ-ਪ੍ਰਬੰਧ ਬਦਲੋ, ਸਭਿਆਚਾਰ ਆਪੇ ਬਦਲ ਜਾਵੇਗਾ'। ਇਹ ਨੀਤੀ-ਵਾਕ ਲੁਟੇਰੇ-ਪ੍ਰਬੰਧ ਨੂੰ ਕਾਇਮ ਰੱਖਣ 'ਚ ਸਭਿਆਚਾਰ ਵੱਲੋਂ ਨਿਭਾਏ ਜਾਂਦੇ ਰੋਲ ਨੂੰ ਹੀ ਰੱਦ ਕਰ ਦਿੰਦਾ ਹੈ।

**ਨਿਚੋੜ : ਸਭਿਆਚਾਰ ਜੀਵਨ ਦੇ ਸਮੁੱਚੇ ਖੇਤਰਾਂ- ਆਰਥਕ, ਰਾਜਨੀਤੀ, ਕਾਨੂੰਨ ਅਤੇ ਧਰਮ ਆਦਿ- ਨੂੰ ਮਿਲਾਕੇ ਬਣਦਾ ਹੁੰਦਾ ਹੈ, ਇਸ 'ਚ ਖਾਣ-ਪੀਣ ਜਾਂ ਪਹਿਰਾਵੇ ਵਰਗੀਆਂ ਗੱਲਾਂ ਮਹੱਤਵਪੂਰਨ ਨਹੀਂ; ਭਾਵੇਂ ਕਿੰਨੇ ਸਮੇਂ ਲਈ ਹੋਵੇ, ਹਰ ਸਮਾਜ ਦਾ ਭਾਰੂ ਸਭਿਆਚਾਰ ਹੀ ਆਮ ਲੋਕਾਂ ਦਾ ਸਭਿਆਚਾਰ ਹੁੰਦਾ ਹੈ; ਲੁਟੇਰੇ ਸਭਿਆਚਾਰ ਦੀ ਮੁੱਢ-ਸੁੱਢੋਂ (ਭਾਰੂ ਹੈਸੀਅਤ ਵਾਲੀ) ਤਬਦੀਲੀ ਇਸ ਨੂੰ ਪੈਦਾ ਕਰਨ ਵਾਲੇ ਆਧਾਰ-ਨਿੱਜੀ ਜਾਇਦਾਦ- ਦੀ ਥਾਂ ਸਾਂਝੀ ਮਾਲਕੀ ਵਾਲੀ ਤਬਦੀਲੀ ਲਿਆਉਣ ਨਾਲ ਬੱਝੀ ਹੋਈ ਹੈ। ਪਰ ਮਨੁੱਖੀ ਕਦਰਾਂ-ਕੀਮਤਾਂ ਵਾਲਾ ਸਭਿਆਚਾਰ ਉਸਾਰਨ 'ਚ ਜੁਟੇ ਲੋਕ ਲਾਜ਼ਮੀ ਪਹਿਲਾਂ ਮਾਡਲ ਬਣਨ ਅਤੇ ਲੋਕਾਂ ਨੂੰ ਪ੍ਰੇਰਨਾ ਦੇਣ ਤਾਂ ਲੋਕ ਇਸ ਸਭਿਆਚਾਰ ਤੋਂ ਮੁਕਤ ਹੋ ਕੇ ਮਨੁੱਖੀ ਰਿਸ਼ਤਿਆਂ ਵਾਲੇ ਸਭਿਆਚਾਰ ਵਾਲੇ ਸਮਾਜ ਸਿਰਜਣ ਦੇ ਰਾਹ ਪੈਣਗੇ। ਇਤਿਹਾਸ 'ਚ ਇਉਂ ਹੀ ਮੁੱਢ-ਕਦੀਮੀ, ਗੁਲਾਮਦਾਰੀ, ਜਗੀਰੂ, ਸਰਮਾਏਦਾਰੀ ਤੇ ਸਮਾਜਵਾਦੀ ਸਭਿਆਚਾਰ ਉਸਰਦੇ, ਪ੍ਰਫੁੱਲਤ ਹੁੰਦੇ ਤੇ ਬਦਲਦੇ ਰਹੇ ਹਨ। ਸਭਿਆਚਾਰ ਦੇ ਇਤਿਹਾਸ ਦਾ ਇਹੀ ਪਦਾਰਥਵਾਦੀ ਦ੍ਰਿਸ਼ਟੀਕੋਣ ਹੈ।**

(ਚਲਦਾ)

---

## ਰੱਬ ਤੇ ਰੋਟੀ

...ਗੁਰਿੰਦਰ ਬਰਨਾਲਾ

"ਮੰਮੀ...ਮੰਮੀ...ਆਹ ਦੀਦੀ ਕਿੱਥੋਂ ਆਈ ਐ?" ਛੋਟੇ ਜਿਹੇ ਬਾਲਕ ਨੇ ਨਵ-ਜਨਮੀ ਬੱਚੀ ਵੱਲ ਤੱਕਦਿਆਂ ਪੁੱਛਿਆ।

"ਰੱਬ ਨੇ ਦਿੱਤੀ ਐ" ਮਾਂ ਨੇ ਬੱਚੇ ਨੂੰ ਜਵਾਬ ਦਿੱਤਾ।

"ਪਰ ਰੱਬ ਰੋਟੀ ਕਿਉਂ ਨਹੀਂ ਦਿੰਦਾ, ਮੰਮੀ?" ਦੋ ਦਿਨ ਤੋਂ ਭੁੱਖੇ ਬਾਲਕ ਨੇ ਪੁੱਛਿਆ।

ਮਾਂ ਚੁੱਪ ਸੀ। ਪੇਟ ਦੇ ਸਵਾਲ ਨੇ ਉਸਦੇ ਰੱਬ 'ਤੇ ਪੋਚਾ ਮਾਰ ਦਿੱਤਾ ਸੀ।

# ਕਰਾਮਾਤਾਂ ਅਤੇ ਚਮਤਕਾਰ

ਡਾ. ਮਹੀਪ ਸਿੰਘ

**ਜਿਵੇਂ ਜਿਵੇਂ ਮਨੁੱਖ 'ਚ ਆਪਣੀ ਸ਼ਕਤੀ, ਆਪਣੀ ਯੋਗਤਾ 'ਚ ਵਿਸ਼ਵਾਸ ਵਧੇਗਾ ਉਹ ਤਥਾਕਥਿਤ ਬਾਬਿਆਂ, ਜੋਤਸ਼ੀਆਂ ਅਤੇ ਤਾਂਤ੍ਰਿਕਾਂ ਦੇ ਮਾਇਆਜਾਲ 'ਚੋਂ ਮੁਕਤ ਹੋ ਜਾਵੇਗਾ ।**

ਇਸ ਸੰਸਾਰ ਵਿੱਚ ਚਿੰਤਨ ਕਿੰਨਾ ਹੀ ਵਿਗਿਆਨਕ ਕਿਉਂ ਨਾ ਹੋ ਜਾਵੇ, ਚਮਤਕਾਰਾਂ ਅਤੇ ਕਰਾਮਾਤਾਂ 'ਚ ਸਾਡਾ ਵਿਸ਼ਵਾਸ਼ ਘੱਟ ਨਹੀਂ ਹੁੰਦਾ । ਅਸੀਂ ਬੇਔਲਾਦ ਹੋਈਏ, ਪੈਸੇ ਦੀ ਥੁੜ ਹੋਵੇ, ਕੋਈ ਅਸਾਧ ਰੋਗ ਲੱਗ ਜਾਵੇ, ਜੇ ਹੋਰ ਕਿਸੇ ਕਿਸਮ ਦੀ ਸਮੱਸਿਆ ਨੇ ਸਾਨੂੰ ਘੇਰਿਆ ਹੋਵੇ, ਸਾਡਾ ਧਿਆਨ ਕਿਸੇ ਚਮਤਕਾਰ ਵੱਲ ਖਿੱਚਿਆ ਜਾਂਦਾ ਹੈ । ਅਸੀਂ ਸਮਝਦੇ ਹਾਂ ਕਿ ਕੋਈ ਬਾਬਾ, ਸੰਤ, ਮਹਾਤਮਾ, ਗੁਰੂ ਜਾਂ ਔਲੀਆ ਦੇ ਚਮਤਕਾਰੀ ਅਸ਼ੀਰਵਾਦ ਨਾਲ ਸਾਡੇ ਦੁੱਖ ਦੇਖਦਿਆਂ ਦੇਖਦਿਆਂ ਦੂਰ ਹੋ ਜਾਣਗੇ। ਚਮਤਕਾਰ ਕੀ ਹੈ ? ਕੋਈ ਅਜੇਹੀ ਗੱਲ ਜਾਂ ਘਟਨਾ ਜੋ ਕੁਦਰਤੀ ਨਿਯਮਾਂ ਦੇ ਅਨੁਕੂਲ ਨਾ ਹੋਵੇ, ਉਨ੍ਹਾਂ ਦਾ ਸਿੱਟਾ ਨਾ ਹੋਵੇ, ਜਿਸ ਨੂੰ ਤਰਕ ਨਾਲ ਸਿੱਧ ਨਾ ਕੀਤਾ ਜਾ ਸਕੇ ਅਤੇ ਜਿਸ ਦਾ ਆਧਾਰ ਕੇਵਲ ਅੰਧ ਵਿਸ਼ਵਾਸ ਹੋਵੇ ।

ਸੰਸਾਰ ਦਾ ਅਜਿਹਾ ਕੋਈ ਧਰਮ ਨਹੀਂ ਜਿਸ ਵਿਚ ਚਮਤਕਾਰਾਂ ਦਾ ਹਵਾਲਾ ਨਾ ਦਿੱਤਾ ਗਿਆ ਹੋਵੇ। ਇਸਲਾਮ ਵਿਚ ਵੀ ਬਹੁਤ ਸਾਰੀਆਂ ਕਰਾਮਾਤਾਂ ਦੀ ਚਰਚਾ ਕੀਤੀ ਗਈ ਹੈ, ਈਦ ਉੱਲ ਜ਼ੂਹਾ ਜਿਸ ਨੂੰ ਆਮ ਤੌਰ ਤੇ ਬਕਰੀਦ ਵੀ ਕਿਹਾ ਜਾਂਦਾ ਹੈ, ਨੂੰ ਮਨਾਉਣ ਲਈ ਭੇਡਾਂ ਬੱਕਰੀਆਂ ਦੀ ਕੁਰਬਾਨੀ ਦਿੱਤੀ ਜਾਂਦੀ ਹੈ । ਇਸ ਪ੍ਰਕਾਰ ਦੀ ਕੁਰਬਾਨੀ ਨੂੰ ਇਸਲਾਮ ਮਾਨਤਾ ਦਿੰਦਾ ਹੈ । ਵੱਡੇ ਵੱਡੇ ਔਲੀਆ ਅਤੇ ਫਕੀਰਾਂ ਦੀ ਦਰਗਾਹ ਤੇ ਹਜਾਰਾਂ ਲੋਕ ਚਾਦਰਾਂ ਚੜ੍ਹਾਉਂਦੇ ਅਤੇ ਦੁਆਵਾਂ ਮੰਗਦੇ ਹਨ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਇਹ ਔਲੀਏ ਇਨ੍ਹਾਂ ਦੀਆਂ ਮੁਰਾਦਾਂ ਪੂਰੀਆਂ ਕਰ ਸਕਦੇ ਹਨ। ਬਾਦਸ਼ਾਹ ਅਕਬਰ ਵਲੋਂ ਅਜਮੇਰ ਸ਼ਰੀਫ ਜਾ ਕੇ ਖਵਾਜਾ ਮੋਈਨੁਦੀਨ ਚਿਸ਼ਤੀ ਦੀ ਦਰਗਾਹ ਤੇ ਆਪਣੇ ਪੁੱਤਰ ਸਲੀਮ ਦੀਪ੍ਰਾਪਤੀ ਦੀ ਗੱਲ ਜਗਤ ਪ੍ਰਸਿੱਧ ਹੈ । ਬਹੁਤੇ ਮੁਸਲਮਾਨਾਂ ਦਾ ਇਹ ਵਿਸ਼ਵਾਸ਼ ਹੈ ਕਿ ਕੁਰਾਨ ਸ਼ਰੀਫ 'ਚ ਅਜਿਹੀਆਂ ਕਈ ਆਇਤਾਂ ਹਨ ਜਿਨ੍ਹਾਂ ਨੂੰ ਪੜ੍ਹ ਕੇ ਟੂਣਾਂ ਕੀਤਿਆਂ ਵੱਡੇ ਤੋਂ ਵੱਡਾ ਰੋਗ ਦੂਰ ਹੋ ਜਾਂਦਾ ਹੈ। ਇਸਲਾਮ ਦੀ ਧਾਰਨਾ ਹੈ ਕਿ ਪੈਗੰਬਰਾਂ ਨੂੰ ਈਸ਼ਵਰੀ ਸ਼ਕਤੀ ਪ੍ਰਾਪਤ ਹੁੰਦੀ ਹੈ। ਜਿਸ ਨਾਲ ਉਹ ਕਿਸੇ ਵੀ ਪ੍ਰਕਾਰ ਦਾ ਚਮਤਕਾਰ ਕਰ ਸਕਦੇ ਹਨ। ਹਿੰਦੂ ਧਰਮ ਦੀਆਂ ਮਾਨਤਾਵਾਂ ਚਮਤਕਾਰਾਂ ਨਾਲ ਭਰੀਆਂ ਪਈਆਂ ਹਨ। ਵੇਦਾਂ ਅਤੇ ਉਪਨਿਸ਼ਦਾਂ 'ਚ ਚਮਤਕਾਰਾਂ ਦਾ ਵਰਨਣ ਨਹੀਂ ਮਿਲਦਾ, ਪਰੰਤੂ ਪੁਰਾਣ ਇਨਾਂ ਦੇ ਵੇਰਵਿਆਂ ਨਾਲ ਭਰੇ ਪਏ ਹਨ। ਰਾਮਾਇਣ ਅਤੇ ਮਹਾਂਭਾਰਤ ਵਰਗੇ ਮਹਾਂਕਾਵਿ ਦੇ ਮੂਲ ਰੂਪਾਂ ਚ ਚਮਤਕਾਰਾਂ ਦਾ ਕੋਈ ਖਾਸ ਵਰਨਣ ਨਹੀਂ ਸੀ । ਪਰੰਤੂ ਉਸਦੇ ਬਦਲਦੇ ਸਵਰੂਪਾਂ 'ਚ ਚਮਤਕਾਰਾਂ ਦਾ ਪ੍ਰਵੇਸ਼ ਹੁੰਦਾ ਗਿਆ। ਸਿੱਖ ਧਰਮ 'ਚ ਕਰਾਮਾਤ ਜਾਂ ਚਮਤਕਾਰ ਨੂੰ ਕਹਿਰ ਦਾ ਨਾਂ ਦਿੱਤਾ ਗਿਆ ਹੈ ਅਤੇ ਉਨ੍ਹਾਂ ਨੂੰ ਚਮਤਕਾਰਾਂ 'ਚ ਵਿਸ਼ਵਾਸ ਨਾ ਕਰਨ ਦੀ ਹਦਾਇਤ ਹੈ । ਗੁਰੂ ਤੇਗ ਬਹਾਦਰ ਨੂੰ ਕੈਦ ਕਰਕੇ ਜਦੋਂ ਦਿੱਲੀ ਲਿਜਾਇਆ ਗਿਆ ਤਾਂ ਉਸ ਦੇ ਸਾਹਮਣੇ ਤਿੰਨ ਸ਼ਰਤਾਂ ਰੱਖੀਆਂ ਗਈਆਂ (1) ਧਰਮ ਬਦਲੀ ਕਰ ਲੈ (2) ਕੋਈ ਕਰਾਮਾਤ ਦਿਖਾ (3) ਮੌਤ ਦੀ ਸਜਾ ਕਬੂਲ ਕਰ। ਗੁਰੂ ਤੇਗ ਬਹਾਦਰ ਦਾ ਉੱਤਰ ਸੀ, "ਧਰਮ ਬਦਲਣਾ ਮੈਨੂੰ ਕਬੂਲ ਨਹੀਂ, । ਚਮਤਕਾਰ ਦਿਖਾਉਣਾ ਕੁਦਰਤ ਦੇ ਨਿਯਮਾਂ 'ਚ ਦਖ਼ਲ ਦੇਣਾ ਹੈ। ਜਿੱਥੋਂ ਤੱਕ ਮੌਤ ਦੀ ਸਜਾ ਦਾ ਸਬੰਧ ਹੈ, ਮੈਨੂੰ ਮਨਜ਼ੂਰ ਹੈ।" ਸਿੱਖ ਚਿੰਤਨ ਚਮਤਕਾਰਾਂ ਦੇ ਵਿਰੁੱਧ ਹੈ । ਫੇਰ ਅਵਰਾਇਤ ਚਮਤਕਾਰੀ ਘਟਨਾਵਾਂ ਸਿੱਖਾਂ ਵਿਚ ਪ੍ਰਚਲਿਤ ਹਨ। ਕੁਦਰਤ ਦੇ ਆਪਣੇ ਕੁਝ ਨਿਯਮ ਹਨ। ਅੱਗ ਦਾ ਸੁਭਾਅ ਸਾੜਨਾ ਹੈ। ਪਾਣੀ ਦਾ ਸੁਭਾਅ ਉੱਚੇ ਤੋਂ ਨੀਵੇਂ ਵੱਲ ਵਗਣਾ ਹੈ । ਬਹੁਤ ਸਾਰੀਆਂ ਅਲੌਕਿਕ ਸਮਝੀਆਂ ਜਾਂਦੀਆਂ ਘਟਨਾਵਾਂ ਨੂੰ ਵਿਗਿਆਨ ਨੇ ਲੌਕਿਕ ਸਿੱਧ ਕਰ ਦਿੱਤਾ ਹੈ । ਜਵਾਲਾ ਮੰਦਰ ਤੋਂ ਨਿਕਲਣ ਵਾਲੀ ਲਾਟ ਨੂੰ ਸੈਂਕੜੇ ਵਰ੍ਹਿਆਂ ਤੱਕ ਅਲੌਕਿਕ ਸਮਝਿਆ ਗਿਆ। ਵਿਗਿਆਨੀਆਂ ਨੇ ਖੋਜ ਕੀਤੀ ਤਾਂ ਪਤਾ ਲੱਗਿਆ ਕਿ ਇਸ ਦੇ ਹੇਠਾਂ ਗੰਧਕ ਹੈ ਜੋ ਇਕ ਪ੍ਰਕਿਰਿਆ ਨਾਲ ਨਿਰੰਤਰ ਜਲਦੀ ਰਹਿੰਦੀ ਹੈ । ਅਲੌਕਿਕਤਾ ਜਾਂ ਚਮਤਕਾਰ ਵਿਅਕਤੀ ਨੂੰ ਕਮਜ਼ੋਰ ਬਣਾਉਂਦੇ ਹਨ। ਪੀੜ ਅਤੇ ਸਮੱਸਿਆਵਾਂ 'ਚ ਘਿਰੇ ਵਿਅਕਤੀ ਦੀ ਗਲਤਫਹਿਮੀ ਹੁੰਦੀ ਹੈ ਕਿ ਕੋਈ ਚਮਤਕਾਰ ਹੋਵੇਗਾ ਤੇ ਸਭ ਕੁਝ ਠੀਕ ਹੋ ਜਾਵੇਗਾ।

ਜਦੋਂ ਮਹਿਮੂਦ ਗਜ਼ਨਵੀ ਆਪਣੀ ਸੈਨਾ ਲੈ ਕੇ ਭਗਵਾਨ ਸੋਮਨਾਥ ਦੇ ਮੰਦਰ ਵੱਲ ਵਧ ਰਿਹਾ ਸੀ ਤਾਂ ਮੰਦਰ ਦੇ ਬਹੁਤੇ ਪੁਜਾਰੀਆਂ ਦਾ ਇਹ ਵਿਸ਼ਵਾਸ ਸੀ ਕਿ ਕੋਈ ਚਮਤਕਾਰ ਵਾਪਰੇਗਾ। ਸ਼ਿਵ ਆਪਣਾ ਤੀਸਰਾ ਨੇਤਰ ਖੋਲੇਗਾ ਅਤੇ ਹਮਲਾਵਰ ਭਸਮ ਹੋ ਜਾਵੇਗਾ। ਅਸੀਂ ਜਾਣਦੇ ਹਾਂ ਕਿ ਉਦੋਂ ਕੀ ਹੋਇਆ ? ਉਸ ਨੇ ਮੰਦਰ ਦੀ ਸ਼ਿਵਲਿੰਗ ਦੀ ਮੂਰਤੀ ਤੋੜੀ ਅਤੇ ਧਨਰਾਸ਼ੀ ਲੁੱਟ ਕੇ ਵਾਪਸ ਤੁਰ ਗਿਆ। ਚਮਤਕਾਰਾਂ ਦੀਆਂ ਕਹਾਣੀਆਂ ਅਤੇ ਚਮਤਕਾਰੀ ਬਹੁਤ ਵਚਿੱਤਰ ਹਨ। ਸੰਸਾਰ ਦੇ ਬਹੁਤੇ ਧਰਮਾਂ ਅਤੇ ਸੰਪਰਦਾਇ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦਾ ਗੁਰੂ ਜਾਂ ਦੇਵ ਪੁਰਸ਼ ਨੇ ਉਵੇਂ ਜਨਮ ਨਹੀਂ ਲਿਆ ਜਿਵੇਂ ਧਰਤੀ ਦੇ ਹੋਰ ਮਨੁੱਖਾਂ ਦਾ ਹੁੰਦਾ ਹੈ।



ਈਸਾ ਮਸੀਹ ਅਤੇ ਮਦਰ ਮੇਰੀ ਦੀ ਕਥਾ ਇਸੇ ਤਰ੍ਹਾਂ ਹੈ। ਸੰਤ ਕਬੀਰ, ਦਾਦੂ ਦਯਾਲ ਅਤੇ ਸੁਆਮੀ ਰਾਮ ਕ੍ਰਿਸ਼ਨ ਪਰਮਹੰਸ ਦੇ ਪੈਰੋਕਾਰ ਵੀ ਅਜਿਹਾ ਹੀ ਮੰਨਦੇ ਹਨ। ਇਸੇ ਤਰਾਂ ਅਨੇਕਾਂ ਗੁਰੂਆਂ, ਸੰਤਾਂ ਮਹਾਤਮਾ ਦੇ ਮਰਨ ਦੀਆਂ ਦੰਦਕਥਾਵਾਂ ਪ੍ਰਚਲਤ ਹਨ। ਕੁਝ ਲੋਕਾਂ ਦਾ ਮੰਨਣਾ ਹੈ ਕਿ ਉਨ੍ਹਾਂ ਦਾ ਕਿਸੇ ਕਿਸਮ ਦਾ ਦੁਨਿਆਵੀ ਸੰਸਕਾਰ ਨਹੀਂ ਹੋਇਆ ਅਤੇ ਉਹ ਸਣੇ ਦੇਹ ਦੇ ਸਵਰਗ ਸਿਧਾਰ ਗਏ। ਚਮਤਕਾਰੀ ਘਟਨਾਵਾਂ ਬਾਰੇ ਕਾਫੀ ਮੁਕਾਬਲੇਬਾਜ਼ੀ ਹੈ । ਧਰਮਗੁਰੂ ਭਾਵੇਂ ਨਾਂ ਵੀ ਚਾਹੁੰਦਾ ਹੋਵੇ, ਉਸ ਦੇ ਪੈਰੋਕਾਰ ਆਪਣੇ ਗੁਰੂ ਨਾਲ ਕੋਈ ਨਾ ਕੋਈ ਚਮਤਕਾਰੀ ਘਟਨਾ ਜੋੜ ਦਿੰਦੇ ਹਨ। ਪੈਰੋਕਾਰਾਂ ਨੂੰ ਲਗਦਾ ਹੈ ਕਿ ਜੇ ਦੂਸਰੇ ਧਰਮ ਦਾ ਸਮੁਦਾਇ ਦਾ ਗੁਰੂ ਚਮਤਕਾਰ ਕਰ ਸਕਦਾ ਹੈ ਤਾਂ ਉਸ ਦਾ ਗੁਰੂ ਕਿਉਂ ਨਹੀਂ ? ਸਾਡੇ ਮੁਲਕ ਵਿੱਚ ਅਜਿਹੇ ਬਾਬਿਆਂ, ਸੰਤਾਂ ਅਤੇ ਔਲੀਆਂ ਦਾ ਹੜ੍ਹ ਆਇਆ ਹੋਇਆ ਹੈ ਜੋ ਇਹ ਦਾਅਵਾ ਕਰਦੇ ਹਨ ਕਿ ਉਨ੍ਹਾਂ ਕੋਲ ਹਰ ਪ੍ਰਕਾਰ ਦੀਆਂ ਸਿੱਧੀਆਂ ਹਨ ਅਤੇ ਉਹ ਅੱਖ ਦੇ ਫੋਰ ਵਿਚ ਦੁਖੀ ਬੰਦੇ ਦੀਆਂ ਸਮੱਸਿਆਵਾਂ ਠੀਕ ਕਰ ਸਕਦੇ ਹਨ। ਕੁਝ ਵਰ੍ਹੇ ਪਹਿਲਾਂ ਮੈਨੂੰ ਪੰਜਾਬ ਦੇ ਅਜੇਹੇ ਇੱਕ ਡੇਰੇ 'ਚ ਜਾਣ ਦਾ ਮੌਕਾ ਮਿਲਿਆ ।

ਚਮਤਕਾਰੀ ਸ਼ਕਤੀਆਂ ਦੇ ਲਈ ਇਸ ਡੇਰੇ ਦੀ ਬੜੀ ਪ੍ਰਸਿੱਧੀ ਹੈ। ਹਰ ਸਾਲ ਹੋਲੀ ਦੇ ਦਿਨ, ਇੱਥੇ ਲੱਖਾਂ ਸ਼ਰਧਾਲੂ ਆਉਂਦੇ ਹਨ। ਇੱਕ ਅਜੇਹੇ ਜਿੰਨਾਂ ਨੂੰ ਲਗਦਾ ਹੈ ਕਿ ਕਿਸੇ ਦੁਸ਼ਮਣ ਨੇ ਉਨ੍ਹਾਂ ਤੇ ਜਾਦੂ ਟੂਣਾ ਕਰ ਦਿੱਤਾ ਹੈ ਅਤੇ ਜਿਸ ਨਾਲ ਉਹ ਕਿਸੇ ਖਾਸ ਬੀਮਾਰੀ ਦਾ ਸ਼ਿਕਾਰ ਹੋ ਗਏ ਹਨ। ਦੂਜੇ ਉਹ ਜੋ ਬੇਔਲਾਦ ਹਨ। ਜਾਦੂ ਟੂਣੇ ਨੂੰ ਦੂਰ ਕਰਨ ਲਈ, ਉਥੇ ਕੁਝ ਚੇਲੇ ਹੁੰਦੇ ਹਨ, ਜਿੰਨ੍ਹਾਂ ਨੂੰ ਮਸੰਦ ਕਿਹਾ ਜਾਂਦਾ ਹੈ। ਇਹ ਮਸੰਦ ਭੋਲੇ ਭਾਲੇ ਲੋਕਾਂ ਨੂੰ ਹਿਪਨੋਟਾਈਜ਼ ਕਰਦੇ ਹਨ ਅਤੇ ਫੇਰ ਉਨ੍ਹਾਂ ਵਿਚੋਂ ਭੂਤ ਪ੍ਰੇਤ ਕੱਢਣ ਦਾ ਦਾਅਵਾ ਕਰਦੇ ਹਨ। ਸਭ ਤੋਂ ਵੱਧ ਪ੍ਰਚਾਰ ਬੇਔਲਾਦ ਜੋੜਿਆਂ ਲਈ ਹੁੰਦਾ ਹੈ । ਸਮਾਰੋਹ ਦੇ ਅਖੀਰਲੇ ਦਿਨ ਇਹ ਐਲਾਨ ਕੀਤਾ ਜਾਂਦਾ ਹੈ ਕਿ ਬਾਬਾ ਜੀ ਨੇ ਇਸ ਸਾਲ ਇੰਨੀ ਗਿਣਤੀ 'ਚ ਲੜਕੇ ਅਤੇ ਲੜਕੀਆਂ ਨੂੰ ਦੇਣ ਦਾ ਫੈਸਲਾ ਕੀਤਾ ਹੈ। ਦਿੱਤੀ ਜਾਣ ਵਾਲੀ ਔਲਾਦ 'ਚ ਲੜਕਿਆਂ ਦੀ ਗਿਣਤੀ ਘੱਟ ਅਤੇ ਲੜਕੀਆਂ ਦੀ ਜ਼ਿਆਦਾ ਹੁੰਦੀ ਹੈ । ਫਿਰ ਇਹ ਘੋਸ਼ਣਾ ਕੀਤੀ ਜਾਂਦੀ ਹੈ ਕਿ ਜਿਸ ਨੂੰ ਲੜਕਾ ਚਾਹੀਦਾ ਹੈ ਉਹ ਖਾਸ ਰਾਸ਼ੀ ਡੇਰੇ ਦੇ ਪ੍ਰਬੰਧਕਾਂ ਕੋਲ ਜਮਾ ਕਰਵਾ ਦੇਵੇ ਅਤੇ ਆਪਣੇ ਨਾਮ ਦੀ ਅਰਦਾਸ ਵੀ ਕਰਵਾ ਲਵੇ। ਜਿਸ ਨੂੰ ਲੜਕੀ ਦੀ ਲੋੜ ਹੈ ਉਹ ਵੀ ਪੈਸੇ ਜਮਾਂ ਕਰਾਕੇ ਅਰਦਾਸ ਕਰਵਾ ਲਵੇ। ਚਮਤਕਾਰਾਂ ਅਤੇ ਅਲੌਕਿਕਤਾ ਦੇ ਨਾਂ ਤੇ ਇਸ ਦੇਸ਼ ਵਿੱਚ ਕੀ ਕੁਝ ਨਹੀਂ ਹੁੰਦਾ ?

ਦੱਖਣੀ ਭਾਰਤ ਦੇ ਇੱਕ ਬਾਬਾ ਚਮਤਕਾਰਾਂ ਲਈ ਬਹੁਤ ਪ੍ਰਸਿੱਧ ਹਨ। ਕਿਹਾ ਜਾਂਦਾ ਹੈ ਕਿ ਉਹ ਆਪਣੇ ਲੰਮੇ ਚੋਗੇ 'ਚੋਂ ਨੋਟਾਂ ਦੀਆਂ ਗੁੱਟੀਆਂ ਕੱਢ ਕੇ ਦਿੰਦੇ ਹਨ ਜਿਸ ਨੂੰ ਘੜੀ ਚਾਹੀਦੀ ਹੈ ਉਸ ਨੂੰ ਕੀਮਤੀ ਸੋਨੇ ਦੀ ਘੜੀ ਦੇ ਦਿੰਦੇ ਹਨ, ਜਿਸ ਨੂੰ ਉਹ ਸੁਆਹ ਦੀ ਚੂੰਡੀ ਦੇ ਦੇਣ, ਉਹ ਮਾਲਾਮਾਲ ਹੋ ਜਾਂਦਾ ਹੈ। ਕਈ ਵਰ੍ਹੇ ਦੱਖਣ ਦੇ ਹੀ ਇੱਕ ਵਿਗਿਆਨੀ ਡਾ. ਕਾਵੂਰ ਨੇ ਉਸ ਬਾਬੇ ਨੂੰ ਚੁਣੌਤੀ ਦਿੱਤੀ ਸੀ ਕਿ ਉਸਦੇ ਸਾਹਮਣੇ ਉਹ ਕੋਈ ਕਰਾਮਾਤ ਕਰਕੇ ਦਿਖਾਉਣ ਤੇ ਉਹਨਾਂ ਨੂੰ ਇੱਕ ਲੱਖ ਰੁਪਿਆ ਨਗਦ ਇਨਾਮ ਦਿੱਤਾ ਜਾਵੇਗਾ। ਕਿਸੇ ਵੀ ਕਿਸਮ ਦਾ ਚਮਤਕਾਰ ਗੈਰ ਵਿਗਿਆਨਕ ਹੈ। ਸਭ ਤੋਂ ਵੱਡਾ ਚਮਤਕਾਰ ਮਨੁੱਖ ਖੁਦ ਹੈ । ਮਨੁੱਖ ਨੇ ਆਪਣੀ ਕਿਰਤ ਨਾਲ ਧਰਤੀ ਦਾ ਨਕਸ਼ਾ ਬਦਲ ਦਿੱਤਾ ਹੈ। ਉਸ ਦਾ ਆਕਾਸ਼ 'ਚ ਉੱਡਣਾ ਤੇ ਧਰਤੀ ਦੇ ਕਿਸੇ ਵੀ ਕੋਨੇ 'ਚ ਬੈਠੇ ਬੰਦੇ ਨਾਲ ਗੱਲ ਕਰਨਾ ਕਿਸੇ ਚਮਤਕਾਰ ਤੋਂ ਘੱਟ ਨਹੀਂ। ਜਿਵੇਂ ਜਿਵੇਂ ਮਨੁੱਖ 'ਚ ਆਪਣੀ ਸ਼ਕਤੀ, ਆਪਣੀ ਯੋਗਤਾ 'ਚ ਵਿਸ਼ਵਾਸ ਵਧੇਗਾ ਉਹ ਤਥਾਕਥਿਤ ਬਾਬਿਆਂ, ਜੋਤਸ਼ੀਆਂ ਅਤੇ ਤਾਂਤ੍ਰਿਕਾਂ ਦੇ ਮਾਇਆਜਾਲ 'ਚੋਂ ਮੁਕਤ ਹੋ ਜਾਵੇਗਾ ।

ਧੰਨਵਾਦ ਸਹਿਤ ਦੈਨਿਕ ਜਾਗਰਣ

ਐਵੇਂ ਨਾ ਬੁੱਤਾਂ ਤੇ ਡੋਲ੍ਹੀ ਜਾਹ ਪਾਣੀ,
ਜਾ ਕਿਧਰੇ ਇਹ ਬਿਰਖਾਂ ਤੇ ਬਰਸਾ ਪਾਣੀ ।

*****

ਨਾ ਤਾਂ ਕੁਰਸੀਆਂ ਨੂੰ, ਨਾ ਤਖ਼ਤ ਨੂੰ,
ਨਾ ਸਲੀਬ ਸਖ਼ਤ-ਕੁਰੱਖ਼ਤ ਨੂੰ ।
ਇਹ ਮਜ਼ਾਕ ਕਰਨ ਦਰੱਖ਼ਤ ਨੂੰ,
ਬੜੇ ਸਮਝਦਾਰ ਨੇ ਮਸਖ਼ਰੇ । ....ਪਾਤਰ

## ਸ਼ੋਕ ਸਮਾਚਾਰ

**1. ਇਨਕਲਾਬੀ ਲਹਿਰ ਦੇ ਹਮਾਇਤੀ ਕਾਮਰੇਡ ਕਿਰਪਾਲ ਦੀ ਪਤਨੀ ਸ਼੍ਰੀਮਤੀ ਪ੍ਰੀਤਮ ਕੌਰ ਦੀ ਮੌਤ ਤੇ, 2. ਫਾਜ਼ਿਲਕਾ ਇਕਾਈ ਦੇ ਸਰਗਰਮ ਮੈਂਬਰ ਸ੍ਰੀ ਵੇਦ ਪ੍ਰਕਾਸ਼ ਦੀ ਪਿਤਾ ਜੀ ਦੀ ਮੌਤ 'ਤੇ, 3. ਵਿਗਿਆਨਕ ਸੋਚ ਦੇ ਧਾਰਨੀ, ਅਗਾਂਹਵਧੂ ਨੇਤਾ ਅਤੇ ਪਿੰਡ ਬੀਕਾ(ਨਵਾਂ ਸ਼ਹਿਰ) ਦੇ ਸਾਬਕਾ ਸਰਪੰਚ ਸਾਥੀ ਗੁਰਨਾਮ ਸਿੰਘ ਦੀ ਬੇਵਕਤ ਮੌਤ'ਤੇ, 4. ਇਕਾਈ ਗੁਰਦਾਸਪੁਰ ਦੇ ਆਗੂ ਬਲਬੀਰ ਸਿੰਘ ਬੱਬੇਹਾਲੀ ਦੇ ਨੌਜਵਾਨ ਪੁੱਤਰ ਦੀ ਮੌਤ 'ਤੇ, 5. ਇਕਾਈ ਅੰਮ੍ਰਿਤਸਰ ਦੀ ਮੈਂਬਰ ਲੇਖਿਕਾ ਵਰਿੰਦਰ ਕੌਰ ਦੇ ਪਤੀ ਦੀ ਮੌਤ 'ਤੇ, 6. ਇਕਾਈ ਖਿਲਚੀਆਂ ਦੇ ਜਥੇਬੰਦਕ ਆਗੂ ਅਮੋਲਕ ਸਿੰਘ ਦੇ ਪਿਤਾ ਜੀ ਦੀ ਮੌਤ 'ਤੇ, 7. ਇਕਾਈ ਚੋਹਲਾ ਸਾਹਿਬ ਦੇ ਮੈਂਬਰ ਹਰਜੀਤ ਰਵੀ ਦੇ ਪਿਤਾ ਜੀ ਦੀ ਮੌਤ ਅਤੇ ਇਕਾਈ ਚੌਕ ਮਹਿਤਾ ਦੇ ਜਥੇਬੰਦਕ ਮੁਖੀ ਦੇ ਸਹੁਰਾ ਸਾਹਿਬ ਦੀ ਮੌਤ 'ਤੇ, ਅਦਾਰਾ ਤਰਕਸ਼ੀਲ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਸਬੰਧਤ ਪ੍ਰੀਵਾਰਾਂ ਨਾਲ ਡੂੰਘੀ ਹਮਦਰਦੀ ਪ੍ਰਗਟ ਕਰਦਾ ਹੈ।**

ਭਖਦੇ ਮਸਲੇ:

# ਮਾਦਾ ਭਰੂਣ ਹੱਤਿਆਵਾਂ: ਇਕ ਮਾਨਸਿਕ ਵਿਕਾਰ

...ਰਾਮ ਸਿੰਘ ਬੰਗ

ਮਾਦਾ ਭਰੂਣ ਹੱਤਿਆਵਾਂ ਦਾ ਦੁੱਖ ਭਰਿਆ ਸਿਲਸਿਲਾ ਬੇਰੋਕ ਜਾਰੀ ਹੈ। ਭਾਵੇਂ ਕਿ ਪੁਰਾਣੇ ਸਮਿਆਂ ਤੋਂ ਇਹ ਪ੍ਰਥਾ ਕਿਸੇ ਨਾ ਕਿਸੇ ਰੂਪ ਵਿਚ ਪ੍ਰਚੱਲਤ ਰਹੀ ਹੈ, ਪਰ ਵਿਗਿਆਨਕ ਯੁੱਗ ਦੀਆਂ ਨਵੀਆਂ ਕਾਢਾਂ ਨੇ ਇਸ ਨੂੰ ਖਤਮ ਕਰਨ ਦੀ ਬਜਾਏ ਹੋਰ ਉਤਸ਼ਾਹਿਤ ਕੀਤਾ ਹੈ। ਸਾਰੇ ਭਾਰਤ ਵਿਚ ਅਲਟਰਾਸਾਊਂਡ ਡਾਇਗਨੌਸਟਿਕ ਵਿਧੀ ਰਾਹੀਂ ਔਰਤ ਦੇ ਗਰਭ 'ਚ ਭਰੂਣ ਦੇ ਲਿੰਗ ਦੀ ਪਛਾਣ ਕਰਕੇ, ਵੱਡੇ ਪੈਮਾਨੇ ਤੇ ਮਾਦਾ ਭਰੂਣ ਹੱਤਿਆਵਾਂ ਕੀਤੀਆਂ ਜਾ ਰਹੀਆਂ ਹਨ। ਇਸ ਵਿਚ ਕੁੱਝ ਸ਼ੈਤਾਨ ਬੁੱਧੀ ਦੇ ਖੁਦਗਰਜ਼ ਲੋਕ, ਡਾਕਟਰਾਂ ਦੇ ਭੇਖ ਵਿਚ, ਡਾਕਟਰੀ ਜਿਹੇ ਪਵਿੱਤਰ ਪੇਸ਼ੇ ਨੂੰ ਕਲੰਕਿਤ ਕਰਨ ਵਿਚ ਰੁੱਝੇ ਹੋਏ ਹਨ।

ਭਾਵੇਂ ਕਿ ਇਸ ਸਮਾਜ ਵਿਰੋਧੀ ਵਰਤਾਰੇ ਨੂੰ ਰੋਕਣ ਲਈ ਸਰਕਾਰ ਨੇ ਪੀ.ਐਨ.ਡੀ.ਟੀ.ਐਕਟ 1994 ਬਣਾਇਆ ਸੀ ਜਿਸ ਤਹਿਤ ਦੋਸ਼ੀਆਂ ਨੂੰ ਪੰਜ ਸਾਲ ਦੀ ਸਖਤ ਸਜ਼ਾ ਅਤੇ ਇਕ ਲੱਖ ਰੁਪਏ ਜੁਰਮਾਨੇ ਦਾ ਪ੍ਰਾਵਧਾਨ ਰੱਖਿਆ ਗਿਆ, ਪਰ ਇਹ ਸਮੱਸਿਆ ਨਿਰੰਤਰ ਵਧਦੀ ਹੀ ਜਾ ਰਹੀ ਹੈ। ਔਸਤਨ, 1000 ਲੜਕਿਆਂ ਪਿੱਛੇ ਕੇਵਲ 800 ਤੋਂ ਵੀ ਘੱਟ ਲੜਕੀਆਂ ਹੀ ਜਨਮ ਲੈ ਪਾ ਰਹੀਆਂ ਹਨ। ਹੋਏ ਸਰਵੇਖਣ ਮੁਤਾਬਿਕ ਕੇਵਲ ਅਗਾਮੀ ਪੰਜ ਸਾਲਾਂ ਵਿਚ ਹੀ 23 ਲੱਖ ਲੜਕੇ, ਲੜਕੀਆਂ ਦੀ ਘਾਟ ਕਾਰਨ, ਕੰਵਾਰੇ ਰਹਿਣ ਲਈ ਮਜ਼ਬੂਰ ਹੋਣਗੇ।

ਕਈ ਲੋਕ ਲੜਕੀਆਂ ਦੀ ਇਸ ਘਟ ਰਹੀ ਜਨਮ-ਦਰ ਨੂੰ ਔਰਤਾਂ ਦੀ ਵਧਦੀ ਅਹਿਮੀਅਤ ਦੇ ਰੂਪ ਵਿਚ ਦੇਖਦੇ ਹਨ ਪਰ ਇਹ ਦਲੀਲ ਠੀਕ ਨਹੀਂ ਹੈ ਕਿਉਂਕਿ ਇਸ ਸਮਾਜੀ ਵਿਗਾੜ ਨਾਲ ਹਿੰਸਾ, ਅਪਰਾਧ, ਬਲਾਤਕਾਰ ਅਤੇ ਮਨੋਰੋਗਾਂ ਦੇ ਵਧਣ ਦਾ ਖਦਸ਼ਾ ਖੜ੍ਹਾ ਹੋ ਸਕਦਾ ਹੈ। ਸਾਰਾ ਸਮਾਜਿਕ ਢਾਂਚਾ ਰੋਗ ਗ੍ਰਸਤ ਹੋ ਕੇ ਖੇਰੂੰ ਖੇਰੂੰ ਹੋ ਸਕਦਾ ਹੈ। ਪਹਿਲਾਂ ਹੀ ਮੀਡੀਏ ਵਿਚ ਵੱਧ ਪਰੋਸੀ ਜਾਂਦੀ ਅਸ਼ਲੀਲਤਾ ਬਲਦੀ 'ਤੇ ਤੇਲ ਦਾ ਕੰਮ ਕਰ ਰਹੀ ਹੈ।

ਐਸੀ ਭੈੜੀ ਸਥਿਤੀ ਨੂੰ ਚਿਤਵਕੇ ਬਹੁਤ ਸਾਰੇ ਸਮਾਜ ਹਿਤੈਸ਼ੀ ਅਤੇ ਸਮਾਜ ਸ਼ਾਸ਼ਤਰੀਆਂ ਦਾ ਵਿਚਾਰ ਹੈ ਕਿ ਸਿਰਫ ਸਖਤ ਕਾਨੂੰਨ ਬਣਾਉਣ ਨਾਲ ਅਤੇ ਸਖਤੀ ਨਾਲ ਲਾਗੂ ਕਰਨ ਨਾਲ ਵੀ ਕਿਸੇ ਜੁਰਮ ਨੂੰ ਪੂਰੀ ਤਰ੍ਹਾਂ ਰੋਕਿਆ ਨਹੀਂ ਜਾ ਸਕਦਾ। ਕਿਸੇ ਵੀ ਸਮਾਜੀ ਪਰਿਵਰਤਨ ਲਈ ਲੋਕਾਂ ਦੀ ਇੱਛਾ ਸ਼ਕਤੀ ਅਤੇ ਚੇਤਨਤਾ ਦਾ ਨਾਲ ਹੋਣਾ ਬੇਹੱਦ ਜ਼ਰੂਰੀ ਹੈ। ਕਿਸੇ ਵੀ ਮਸਲੇ ਦੇ ਹੱਲ ਲਈ ਲੋਕ ਰਾਇ ਬਣਨੀ ਚਾਹੀਦੀ ਹੈ। ਅਸਲ ਵਿਚ ਜਿੰਨਾਂ ਚਿਰ ਕਿਸੇ ਵੀ ਸਮੱਸਿਆ ਦੇ ਕਾਰਨਾਂ ਦੀ ਸਹੀ ਪਛਾਣ ਕਰਕੇ, ਉਨ੍ਹਾਂ ਕਾਰਨਾਂ ਜਾਂ ਦੋਸ਼ਾਂ ਨੂੰ ਦੂਰ ਨਾ ਕਰ ਦਿੱਤਾ ਜਾਵੇ, ਉਸ ਸਮੱਸਿਆ ਦਾ ਕੋਈ ਸੁਚਾਰੂ ਹੱਲ ਨਹੀਂ ਹੋ ਸਕਦਾ।

ਭਰੂਣ ਹੱਤਿਆਵਾਂ ਦਾ ਸਿੱਧਾ ਸਬੰਧ ਔਰਤ ਦੀ ਸਮਾਜ ਵਿਚ ਦਸ਼ਾ ਨਾਲ ਜੁੜਿਆ ਹੋਇਆ ਹੈ। ਇਸ ਲਈ ਔਰਤ ਦੀ ਪਿਛੋਕੜ, ਵਰਤਮਾਨ ਅਤੇ ਭਵਿੱਖ ਬਾਰੇ ਚਿੰਤਨ ਹੀ ਕੋਈ ਰਾਹ ਦਰਸਾ ਸਕਦਾ ਹੈ। ਇਤਿਹਾਸ ਗਵਾਹ ਹੈ ਕਿ ਹਜ਼ਾਰਾਂ ਸਾਲਾਂ ਤੋਂ ਔਰਤ ਨਾ-ਬਰਾਬਰੀ, ਗੁਲਾਮੀ ਵਾਲਾ ਅਤੇ ਨਰਕ ਭਰਿਆ ਜੀਵਨ ਭੋਗਣ ਲਈ ਘਰ ਦੀ ਚਾਰ-ਦੀਵਾਰੀ ਵਿਚ ਬੰਦ ਰਹਿਣ ਵਾਸਤੇ ਮਜ਼ਬੂਰ ਰਹੀ ਹੈ। ਮਰਦ ਨੇ ਔਰਤ ਨੂੰ ਹਮੇਸ਼ਾਂ ਹੀ ਮੁੱਖ ਰੂਪ ਵਿਚ ਕਾਮ-ਵਾਸਨਾ ਦੀ ਪੂਰਤੀ ਲਈ ਵਰਤਿਆ ਹੈ। ਮਰਦ ਪ੍ਰਧਾਨ ਸਮਾਜ ਨੇ ਕਬੀਲਾ ਯੁੱਗ ਤੋਂ ਲੈ ਕੇ ਅੱਜ ਤੱਕ ਸੰਪੂਰਨ ਪੈਦਾਵਾਰੀ ਸਾਧਨਾਂ ਤੇ ਕਬਜ਼ਾ ਕੀਤਾ ਹੋਇਆ ਹੈ।

ਪਰ ਮੁਢਲੇ ਅਵਿਕਸਿਤ ਸਮਾਜ ਵਿਚ ਇਹ ਸਥਿਤੀ ਬਿਲਕੁਲ ਵੱਖਰੀ ਸੀ। ਮੁਢਲਾ ਆਦਿ ਸਮਾਜ ਬੇਸ਼ੱਕ ਬਹੁਤ ਪਛੜਿਆ ਹੋਇਆ ਸੀ ਪਰ ਔਰਤ ਲਈ ਉਹ ਬਰਾਬਰੀ ਦਾ ਸਮਾਜ ਸੀ। ਉਹ ਸਮਾਜ ਔਰਤ ਪ੍ਰਧਾਨ ਸੀ। ਸਾਰੇ ਆਦਿ ਵਾਸੀ ਲੋਕ ਅਲੱਗ ਅਲੱਗ ਗਣਾਂ ਦੇ ਰੂਪ ਵਿਚ ਜੰਗਲਾਂ ਵਿਚ ਰਹਿੰਦੇ ਸਨ। ਜੋ ਕੁੱਝ ਵੀ ਕੋਈ ਬਾਹਰੋਂ ਲੈ ਕੇ ਆਉਂਦਾ ਸੀ, ਉਸ ਤੇ ਸਾਰਿਆਂ ਦਾ ਬਰਾਬਰ ਦਾ ਹੱਕ ਹੁੰਦਾ ਸੀ। ਸਾਰੇ ਵੰਡ ਕੇ ਖਾ ਪੀ ਲੈਂਦੇ ਸਨ। ਜਮ੍ਹਾਂ ਕਰਨ ਦੀ ਹਾਲੀ ਮਨੁੱਖ ਨੂੰ ਕੋਈ ਸੋਝੀ ਨਹੀਂ ਸੀ ਆਈ। ਔਰਤਾਂ ਆਪਣੇ ਗਣ ਦੇ ਕਿਸੇ ਵੀ ਮਰਦ ਨਾਲ ਸਬੰਧ ਰੱਖਣ ਵਿਚ ਅਜ਼ਾਦ ਸਨ। ਵੰਸ਼ ਮਾਂ ਦੇ ਨਾਂ ਨਾਲ ਚਲਦਾ ਸੀ।

ਇਸ ਤਰ੍ਹਾਂ ਜਿਵੇਂ ਜਿਵੇਂ ਮਨੁੱਖੀ ਵਿਕਾਸ ਹੁੰਦਾ ਗਿਆ, ਗਣਾਂ ਤੋਂ ਕਬੀਲੇ ਬਣਨੇ ਸ਼ੁਰੂ ਹੋਏ ਤਾਂ ਕੰਮ ਦੀ ਪੱਕੀ ਵੰਡ ਦਾ ਸਵਾਲ ਖੜ੍ਹਾ ਹੋ ਗਿਆ। ਬਾਹੂਬਲ ਅਤੇ ਸਰੀਰਕ ਸਮਰਥਾ ਅਨੁਸਾਰ ਪੁਰਸ਼ ਨੇ ਪਸ਼ੂ ਚਾਰਨ, ਖੇਤੀ ਅਤੇ ਸੁਰੱਖਿਆ ਦੇ ਕੰਮ ਦਾ ਜ਼ੁੰਮਾ ਲੈ ਲਿਆ। ਔਰਤਾਂ ਨੇ ਬੱਚਿਆਂ ਦੇ ਪਾਲਣ ਪੋਸਣ ਅਤੇ ਘਰੇਲੂ ਕੰਮ ਸੰਭਾਲ ਲਏ। ਇਸ ਤਰ੍ਹਾਂ ਸਾਰੇ ਪੈਦਾਵਾਰੀ ਸਾਧਨਾਂ ਤੇ ਹੌਲੀ ਹੌਲੀ ਮਰਦਾਂ ਦਾ ਕਬਜ਼ਾ ਹੁੰਦਾ ਚਲਾ ਗਿਆ। ਬੇਸ਼ੱਕ ਔਰਤ ਦੇ ਸਾਥ ਕਾਰਨ ਹੀ ਪੁਰਸ਼ ਨੇ ਅੱਜ ਸਾਰੇ ਬ੍ਰਹਿਮੰਡ ਤੇ ਆਪਣਾ ਗਲਬਾ ਕਾਇਮ ਕਰ ਲਿਆ ਹੈ, ਪਰ ਔਰਤ ਆਪ ਹਾਲੀ ਵੀ ਨਾਬਰਾਬਰੀ ਅਤੇ ਵਿਤਕਰੇ ਭਰਿਆ ਜੀਵਨ ਹੀ ਜੀ ਰਹੀ ਹੈ। ਇਹ ਵਿਗਿਆਨ ਦੀ ਕਾਢ ਦਾ ਹੀ ਕ੍ਰਿਸ਼ਮਾ ਹੈ ਕਿ ਮਨੁੱਖ ਨੂੰ ਹੁਣ ਇਹ ਪਤਾ ਚੱਲਿਆ ਹੈ ਕਿ ਉਸ ਦੇ ਵਾਈ ਸੈਲ ਹੀ ਪੁੱਤਰ ਦੀ ਪੈਦਾਇਸ਼ ਕਰਨ ਵਾਸਤੇ ਜ਼ਿੰਮੇਵਾਰ ਬਣਦੇ ਹਨ, ਜਿਸ ਦਾ ਦੋਸ਼ ਅਗਿਆਨਤਾ ਵੱਸ ਉਹ ਔਰਤ ਨੂੰ ਹਮੇਸ਼ਾ ਦਿੰਦਾ ਆਇਆ ਹੈ। ਨਿੱਜੀ ਜਾਇਦਾਦ ਦੇ ਵਾਰਸ ਦੇ ਸਵਾਲ ਨੇ ਵੀ ਉਸਨੂੰ ਪੁੱਤਰ ਪ੍ਰਾਪਤੀ ਵਾਸਤੇ ਧੀਆਂ ਨਾਲ ਬੇਇਨਸਾਫੀ

ਬਾਕੀ ਸਫਾ 14...



ਸੰਕਲਪ:

# ਅਵਿਗਿਆਨਕ, ਵਿਗਿਆਨਕ ਅਤੇ ਗੈਰ-ਵਿਗਿਆਨਕ

...ਡਾ.ਸ਼ਿਆਮ ਸੁੰਦਰ ਦੀਪਤੀ

ਜੇਕਰ ਅਸੀਂ ਆਪਣੇ ਆਲੇ-ਦੁਆਲੇ ਨੂੰ ਗਹੁ ਨਾਲ ਦੇਖਦੇ ਹਾਂ, ਉਸ ਵਿਚ ਵਾਪਰਦੇ ਵਰਤਾਰਿਆਂ ਵਿਚ ਕਿਸੇ ਕਾਰਨ ਨੂੰ ਤਲਾਸ਼ਦੇ ਹਾਂ। ਫਿਰ ਉਸ ਦੀ ਇਕ ਸਰਵਸਾਂਝੀ ਵਿਆਖਿਆ ਕਰਨ ਦੇ ਸਮਰੱਥ ਹੁੰਦੇ ਹਾਂ। ਇਸ ਤਰ੍ਹਾਂ ਕੁਦਰਤ ਦਾ ਕੋਈ ਨਿਯਮ ਉਜਾਗਰ ਹੁੰਦਾ ਹੈ, ਜਿਸ ਦੇ ਤਹਿਤ ਕੁਦਰਤੀ ਵਰਤਾਰੇ ਵਾਪਰਦੇ ਹਨ। ਇਸ ਤਰੀਕੇ ਦੇ ਕਾਰਜ ਲਈ ਅਸੀਂ ਵਿਗਿਆਨਕ ਦ੍ਰਿਸ਼ਟੀਕੋਣ ਅਪਨਾ ਰਹੇ ਹੁੰਦੇ ਹਾਂ। ਸਾਡਾ ਕੰਮ ਕਰਨ ਦਾ ਢੰਗ ਵਿਗਿਆਨਕ ਕਹਾਉਂਦਾ ਹੈ। ਵਿਗਿਆਨ ਹੈ, ਕਿਸੇ ਵਰਤਾਰੇ ਨੂੰ ਪਰਖ ਕੇ, ਤਜਰਬਾ ਕਰਕੇ ਪ੍ਰਮਾਣਿਤਾ ਕਰਨ। ਗਿਆਨ ਦੀ ਪ੍ਰਾਪਤੀ ਸਹਿਜੇ ਸਹਿਜੇ, ਪੜਾਅ ਦਰ ਪੜਾਅ ਹੁੰਦੀ ਹੈ। ਮਨੁੱਖ ਨੂੰ ਆਪਣੇ ਕਾਰਜ ਵਿਚ ਜ਼ਜਬ ਹੋਣਾ ਪੈਂਦਾ ਹੈ। ਕਈ ਪੀੜ੍ਹੀਆਂ ਲੰਘ ਜਾਂਦੀਆਂ ਹਨ।

ਸਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਗਿਆਨ ਪ੍ਰਾਪਤੀ ਦਾ ਢੰਗ-ਤਰੀਕਾ, ਜਾਣਕਾਰੀ ਹਾਸਲ ਕਰਨ ਲਈ ਅਪਣਾਇਆ ਰਾਹ ਵਿਗਿਆਨਕ ਹੋਣਾ ਚਾਹੀਦਾ ਹੈ। ਸੋਚ ਦੀ ਦਿਸ਼ਾ ਸਪਸ਼ਟ ਹੋਣੀ ਚਾਹੀਦੀ ਹੈ। ਹੋ ਸਕਦਾ ਹੈ ਕਿ ਪਹਿਲੀ ਵਾਰੀ ਨਤੀਜਾ ਉਹ ਨਾ ਨਿਕਲੇ ਜੋ ਅਸਲ ਵਿਚ ਹੈ। ਪਰ ਤੁਹਾਡਾ ਤਜਰਬਾ, ਤੁਹਾਡਾ ਇਸ ਵੇਲੇ ਤਕ ਦਾ ਗਿਆਨ, ਜੋ ਰਾਹ ਤੁਹਾਨੂੰ ਦਿਖਾਉਂਦਾ ਹੈ, ਉਹ ਉਸ ਵੇਲੇ ਦਾ ਸੱਚ ਹੁੰਦਾ ਹੈ, ਤੇ ਕਬੂਲਿਆ ਵੀ ਜਾਂਦਾ ਹੈ। ਇਥੇ ਸਭ ਤੋਂ ਅਹਿਮ ਗੱਲ ਇਹ ਹੈ ਕਿ ਜੋ ਕੁਝ ਵੀ ਤੁਸੀਂ ਖੋਜਿਆ, ਜਿਸ ਢੰਗ-ਤਰੀਕੇ ਨੂੰ ਅਪਣਾ ਕੇ ਖੋਜਿਆ, ਉਸ ਬਾਰੇ ਤੁਹਾਡੇ ਕੋਲ ਸਪਸ਼ਟ ਨਜ਼ਰੀਆ ਹੋਵੇ। ਤੁਸੀਂ ਉਸ ਗੱਲ/ਵਰਤਾਰੇ ਦੇ ਕਾਰਨ ਸਮਝ ਸਕਣ ਦੇ ਯੋਗ ਹੋਵੋ ਤੇ ਬੇਝਿਜਕ ਉਸ ਦੀ ਵਿਆਖਿਆ ਕਰ ਸਕਣ ਦੇ ਸਮਰੱਥ ਹੋਵੋ। ਤੁਸੀਂ ਕਿਸੇ ਨਾਲ ਵੀ ਵਿਚਾਰ-ਚਰਚਾ ਕਰਨ ਦੇ ਲਈ ਖੁੱਲ੍ਹਦਿਲੇ ਹੋਵੋ। ਤੁਸੀਂ ਉਸ ਵਿਆਖਿਆ ਦੀਆਂ ਕਮੀਆਂ ਅਤੇ ਉਸ ਵਿਚ ਸੋਧ ਕਬੂਲ ਕਰਨ ਦਾ ਹੀਆ ਰਖਦੇ ਹੋਵੋਂ। ਇਹੀ ਵਿਗਿਆਨਕ ਦ੍ਰਿਸ਼ਟੀਕੋਣ ਹੈ ਅਤੇ ਇਸੇ ਨਾਲ ਹੀ ਵਿਕਾਸ ਹੁੰਦਾ ਹੈ।

ਇਕ ਸਮਾਂ ਸੀ, ਜਦੋਂ ਮਨੁੱਖ ਕੁਦਰਤ ਦੇ ਵਰਤਾਰਿਆਂ, ਜਿਵੇਂ ਜੰਗਲ ਵਿਚ ਅੱਗ ਲੱਗਣੀ, ਤੂਫਾਨ, ਮੀਂਹ, ਹੜ੍ਹ, ਬਿਜਲੀ ਦਾ ਚਮਕਣਾ ਤੇ ਬੱਦਲਾਂ ਦੀ ਗਰਜਣਾ ਆਦਿ ਤੋਂ ਡਰਦਾ ਸੀ। ਫਿਰ ਉਸਨੇ ਇਨ੍ਹਾਂ ਵਰਤਾਰਿਆਂ ਬਾਰੇ ਸੋਚਣਾ ਸ਼ੁਰੂ ਕੀਤਾ। ਇਹ ਕਿਉਂ ਵਾਪਰਦਾ ਹੈ, ਕਿਵੇਂ ਵਾਪਰਦਾ ਹੈ? ਕੀ ਕਾਰਨ ਹਨ? ਜਦੋਂ ਉਸ ਨੇ ਸੋਚਣਾ ਤਾਂ ਉਸ ਦਾ ਕੋਈ ਜਵਾਬ ਲੱਭਣਾ ਤੇ ਇਸ ਤਰ੍ਹਾਂ ਦਾ ਜਵਾਬ ਲੱਭਣਾ ਕਿ ਉਸ ਨੂੰ ਸੰਤੁਸ਼ਟੀ ਹੋਵੇ। ਹੋ ਸਕਦਾ ਹੈ ਕਿ ਕੁੱਝ ਸਮੇਂ ਬਾਅਦ ਹੀ ਉਸ ਨੂੰ ਲੱਗੇ ਕਿ ਜਿਵੇਂ ਉਹ ਸੋਚਦਾ ਸੀ ਜਾਂ ਜਿਸ ਤਰ੍ਹਾਂ ਦੀ ਉਸ ਨੇ ਵਿਆਖਿਆ ਕੀਤੀ ਹੈ ਉਹ ਠੀਕ ਨਹੀਂ ਹੈ, ਉਹ ਨਵੇਂ ਤਰੀਕੇ ਨਾਲ, ਮੁੜ ਵਿਚਾਰ ਵਟਾਂਦਰਾ ਕਰਕੇ ਵਿਆਖਿਆ ਕਰੇ। ਕੋਈ ਵਰਤਾਰਾ ਜਿਸ ਬਾਰੇ ਸਾਨੂੰ ਪਤਾ ਹੀ ਨਹੀਂ, ਅਸੀਂ ਉਸ ਦੇ ਕਾਰਨ ਦਾ ਪਹਿਲਾਂ ਅੰਦਾਜ਼ਾ ਹੀ ਲਗਾਉਂਦੇ ਹਾਂ। ਉਹ ਅੰਦਾਜ਼ਾ ਭਾਵੇਂ ਪੂਰੀ ਤਰ੍ਹਾਂ ਠੀਕ ਨਹੀਂ ਹੁੰਦਾ। ਅਸੀਂ ਕਹਿੰਦੇ ਹਾਂ ਕਿ ਇਹ ਅਵਿਗਿਆਨਕ ਆਧਾਰ ਹੈ।

ਕੁਦਰਤੀ ਆਫਤਾਂ ਦੇ ਵਰਤਾਰੇ ਦੀ ਗੱਲ ਕਰੀ ਤਾਂ ਮਨੁੱਖ ਨੇ ਸੋਚਿਆ ਕਿ ਇਹ ਵਰਤਾਰੇ ਕੋਈ 'ਉਪਰ ਬੈਠੀ ਸ਼ਕਤੀ' ਕਰ ਰਹੀ ਹੈ। ਕੋਈ ਅਦਿੱਖ ਸ਼ਕਤੀ ਹੈ, ਜੋ ਸਾਡੇ ਤੋਂ ਨਾਰਾਜ਼ ਹੈ। ਮਨੁੱਖ ਨੇ ਉਸ ਨੂੰ ਮਨਾਉਣ ਲਈ ਉਪਰਾਲਾ ਕੀਤਾ। ਉੱਪਰ ਨੂੰ ਹੱਥ ਚੁੱਕੇ, ਦੁਆ ਕੀਤੀ, ਅਰਦਾਸ ਕੀਤੀ, ਮੁਆਫੀਆਂ ਮੰਗੀਆਂ। ਜੇਕਰ ਦੇਖੀਏ ਤਾਂ ਉਸ ਸਮੇਂ ਸਮੇਂ ਮੁਤਾਬਕ, ਉਸ ਸਮੇਂ ਤੱਕ ਵਿਕਸਿਤ ਹੋਈ ਤਰਕ-ਸ਼ਕਤੀ ਮੁਤਾਬਿਕ, ਮਨੁੱਖ ਦਾ ਇਸ ਤਰ੍ਹਾਂ ਸੋਚਣਾ ਜਾਇਜ਼ ਸੀ। ਪਰ ਵਿਗਿਆਨਕ ਨਹੀਂ ਸੀ। ਇਹ ਅ-ਵਿਗਿਆਨਕ ਹੈ। ਇਸ ਤਰ੍ਹਾਂ ਜਦੋਂ ਬੀਮਾੜੀਆ ਬਾਰੇ ਗਿਆਨ ਹੋਇਆ ਤਾਂ ਚੇਚਕ, ਪਲੇਗ ਨਾਲ ਪਿੰਡਾਂ ਦੇ ਪਿੰਡ ਮੌਤ ਦੇ ਘਾਟ ਉਤਰਨ ਦਾ ਦੁਖਾਂਤ ਦੇਖਿਆ। ਇਹ ਵਰਤਾਰਾ ਸੰਸਾਰ ਪੱਧਰ ਤੇ ਦੇਖਣ ਵਿਚ ਆਇਆ ਹੈ। ਯੂਨਾਨ ਵਿਚ ਸਿਹਤ ਦੀ ਦੇਵੀ ਦਾ ਨਾਂ ਹਾਈਜੀਆ ਹੈ ਤੇ ਸਾਡੇ ਮੁਲਕ ਵਿਚ ਚੇਚਕ ਦੀ ਬੀਮਾਰੀ ਵੇਲੇ ਸ਼ੀਤਲਾ ਮਾਤਾ ਦੀ ਪੂਜਾ ਹੁੰਦੀ ਹੈ। ਬੀਮਾਰੀਆਂ ਤੋਂ ਬਚਣ ਲਈ. ਇਹ ਉਸ ਮਨੁੱਖ ਦੀ ਕਾਢ ਸੀ।

ਵਰਤਾਰਿਆਂ ਨੂੰ 'ਕਿਵੇਂ ਅਤੇ ਕਿਉਂ' ਦੇ ਸਵਾਲਾਂ ਵਿਚ ਰੱਖ ਕੇ ਸੋਚਣਾ, ਵਿਗਿਆਨਕ ਸੋਚ ਦੀ ਸ਼ੁਰੂਆਤ ਹੈ। ਇਹ ਵਿਆਖਿਆ ਸਹੀ ਵੀ ਹੋ ਸਕਦੀ ਹੈ, ਗਲਤ ਵੀ। ਪਰ ਇਸ ਧਾਰਨਾ ਵਿਚ ਇਮਾਨਦਾਰੀ ਹੁੰਦੀ ਹੈ। ਅਵਿਗਿਆਨਕ ਸੋਚ, ਸਮੇਂ ਨਾਲ ਵਿਗਿਆਨਕ ਸੋਚ ਅਤੇ ਵਿਗਿਆਨਕ ਵਿਆਖਿਆ ਵਿਚ ਬਦਲ ਜਾਂਦੀ ਹੈ, ਜੇ ਅਸੀਂ ਆਪਣੇ ਕੰਮ-ਢੰਗ ਵਿਚ ਨਿਰੰਤਰਤਾ ਰੱਖੀਏ ਅਤੇ ਸੋਧ ਲਈ ਤਿਆਰ ਰਹੀਏ।

ਅੱਜ ਮਨੁੱਖ ਨੇ ਜਾਣ ਲਿਆ ਹੈ ਕਿ 'ਪਾਣੀ ਦਾ ਇਕ ਚੱਕਰ-ਵਾਟਰ ਸਾਈਕਲ' ਹੁੰਦਾ ਹੈ। ਗਰਮੀ ਹੋਣ ਨਾਲ ਸਮੁੰਦਰ ਤੋਂ ਪਾਣੀ ਉੱਡਦਾ ਹੈ, ਉਪਰ ਜਾਂਦਾ ਹੈ, ਠੰਡਾ ਹੁੰਦਾ ਹੈ ਤੇ ਪਾਣੀ ਦੇ ਕਣ ਆਪਸ ਵਿਚ ਜੁੜ ਜਾਂਦੇ ਹਨ। ਭਾਰੀ ਹੋ ਕੇ ਉਹ ਥੱਲੇ ਮੀਂਹ ਦੀ ਸ਼ਕਲ ਵਿਚ ਵਸਦਾ ਹੈ। ਇਹ ਮੀਂਹ ਦੀ ਵਿਗਿਆਨਕ ਵਿਆਖਿਆ ਹੈ। ਇਸ ਤਰ੍ਹਾਂ ਪਤਾ ਚੱਲਿਆ ਕਿ ਪਾਣੀ ਵਿਚ ਜੀਵਾਣੂ ਰਲ ਕੇ ਸਰੀਰ ਵਿਚ ਜਾਂਦੇ ਹਨ ਤੇ ਪੇਟ ਦੀਆਂ ਬੀਮਾਰੀਆਂ ਜਿਵੇਂ ਹੈਜਾ ਹੁੰਦਾ ਹੈ। ਹਵਾ ਵਿਚ ਮੌਜੂਦ ਵਿਸ਼ਾਣੂਆਂ ਕਾਰਨ ਚੇਚਕ ਹੁੰਦੀ ਹੈ। ਫਿਰ ਖੁਰਦਬੀਨ ਦੀ ਖੋਜ ਨਾਲ ਵਿਸ਼ਾਣੂ ਦੀ ਸ਼ਕਲ ਤੋਂ ਬਾਅਦ ਵਿਚ ਉਸ ਦਾ ਸੁਭਾਅ ਪਤਾ ਚੱਲਿਆ। ਸਾਨੂੰ ਇਹ ਸਮਝ ਲੱਗੀ ਕਿ ਇਕ ਵਾਰੀ ਚੇਚਕ ਹੋ ਜਾਵੇ ਤੇ ਬੰਦਾ ਉਸ ਬੀਮਾਰੀ ਤੋਂ ਬਚ ਜਾਵੇ ਤਾਂ ਫਿਰ ਬੀਮਾਰੀ ਦੇ ਅਗਲੇ ਹਮਲੇ ਵੇਲੇ ਉਸ ਵਿਅਕਤੀ ਨੂੰ ਕੁਝ ਨਹੀਂ ਸੀ ਹੁੰਦਾ। ਇਸ ਤਜਰਬੇ ਨੇ ਸਾਨੂੰ ਹਿਫਾਜ਼ਤੀ ਟੀਕੇ ਬਣਾਉਣ ਦੇ ਰਾਹ ਪਾਇਆ।

ਇਹ ਪੜਾਅ ਦਰ ਪੜਾਅ, ਗਿਆਨ ਹਾਸਿਲ ਕਰਨਾ, ਉਸ ਨੂੰ ਮਨੁੱਖੀ ਸਮਾਜ ਦੀ ਬੇਹਤਰੀ ਲਈ ਵਰਤਨਾ, ਵਿਗਿਆਨਕ ਢੰਗ ਹੈ।

ਸਾਨੂੰ ਪਤਾ ਹੈ ਕਿ ਪਾਣੀ ਦਾ ਕੁਦਰਤੀ ਚੱਕਰ ਹੈ, ਮੀਂਹ ਪੈਣ ਲਈ, ਪਰ ਕੀ ਅੱਜ ਵੀ ਇੰਦਰ ਦੇਵਤਾ ਲਈ ਹਵਨ ਜਾਂ ਚੜ੍ਹਾਵੇ ਜਾਂ ਹੋਰ ਮਨੌਤਾਂ ਨਹੀਂ ਮੰਨੀਆਂ ਜਾਂਦੀਆਂ? ਕੀ ਚੇਚਕ ਦੇ ਸੰਸਾਰ ਵਿਚੋਂ ਖਤਮ ਹੋਣ ਬਾਅਦ, ਛੋਟੀ ਮਾਤਾ (ਚਿਕਨ ਪਾਕਸ) ਤੇ ਖਸਰੇ ਵਰਗੀਆਂ ਬੀਮਾਰੀਆਂ ਲਈ ਪੂਜਾ ਨਹੀਂ ਹੁੰਦੀ? ਵਿਗਿਆਨ ਦੀ ਇਸ ਸਾਰੀ ਸਮਝ ਦਾ, ਲੋਕਾਂ ਨੂੰ ਹਿੱਸਾ ਕਿਉਂ ਨਹੀਂ ਬਣਨ ਦਿੱਤਾ ਗਿਆ। ਇਹ ਸੋਚ ਗੈਰ-ਵਿਗਿਆਨਕ ਹੈ। ਰਸਾਇਣਾਂ ਅਤੇ ਜੀਵਾਣੂ-ਵਿਸ਼ਾਣੂਆਂ ਨੂੰ ਮਨੁੱਖੀ ਤਬਾਹੀ ਲਈ ਵਰਤਨਾ ਗੈਰ-ਵਿਗਿਆਨਕ ਹੈ। ਸਹੀ ਅਤੇ ਵਿਗਿਆਨਕ ਜਾਣਕਾਰੀ ਦਾ, ਉਸ ਦੇ ਪ੍ਰਭਾਵ ਨੂੰ ਸਮਝਦੇ ਹੋਏ, ਜਾਣਬੁੱਝ ਕੇ, ਆਪਣੇ ਫਾਇਦੇ ਅਤੇ ਦੂਸਰਿਆਂ ਦੇ ਨੁਕਸਾਨ ਲਈ, ਤੋੜ-ਮਰੋੜ ਕੇ ਵਰਤਨਾ ਗੈਰ-ਵਿਗਿਆਨਕ ਹੈ।

ਅਵਿਗਿਆਨਕ ਹੋਣਾ ਖਤਰਨਾਕ ਨਹੀਂ ਹੁੰਦਾ, ਕਿਉਂਕਿ ਅਜਿਹਾ ਸਮਝ ਅਤੇ ਤਜਰਬੇ ਦੀ ਘਾਟ ਨਾਲ ਹੁੰਦਾ ਹੈ। ਗੈਰ-ਵਿਗਿਆਨਕ ਵਰਤਾਰੇ ਵਿਚ ਵਿਅਕਤੀ ਸਹੀ ਜਾਣਕਾਰੀ ਹੋਣ ਦੇ ਬਾਵਜੂਦ ਉਸ ਗਿਆਨ ਨੂੰ ਗਲਤ ਤਰੀਕੇ ਨਾਲ ਵਰਤਦਾ ਹੈ। ਅਲਟਰਾ-ਸਾਊਂਡ ਵਰਗੀ ਵਿਗਿਆਨਕ ਕਾਢ ਨੂੰ ਕੰਨਿਆ-ਭਰੂਣ ਹੱਤਿਆ ਲਈ ਵਰਤਣਾ ਹੋਰ ਕੀ ਹੈ? ਆਈਨਸਟਾਈਨ ਦੇ ਊਰਜਾ ਪੈਦਾ ਕਰਨ ਦੇ ਫਾਰਮੂਲੇ ਨੂੰ ਤਬਾਹੀ ਦੇ ਹਥਿਆਰ ਬਣਾਉਣ ਲਈ ਵਰਤਣਾ, ਕਿੱਥੋਂ ਦਾ ਵਿਗਿਆਨਕ ਵਿਹਾਰ ਹੈ?

ਅਵਿਗਿਆਨਕ ਸੋਚ ਵਿਚ ਵੀ ਕੇਂਦਰ-ਬਿੰਦੂ ਲੋਕਾਂ ਦੀ ਸਮਝ ਦੀ ਚਿੰਤਾ ਹੁੰਦਾ ਹੈ। ਉਸ ਦਾ ਉਪਰਾਲਾ ਹੋ ਸਕਦਾ ਹੈ ਉਸ ਸਮੇਂ ਅਤੇ ਗਿਆਨ ਮੁਤਾਬਕ ਭਾਵੇਂ ਸਪਸ਼ਟ ਅਤੇ ਸਹੀ ਨਾ ਹੋਵੇ। ਜਿਵੇਂ ਚੇਚਕ ਤੋਂ ਬਚਾਅ ਲਈ ਮਾਤਾ ਦੀ ਪੂਜਾ ਸਹੀ ਇਲਾਜ ਨਹੀਂ ਹੈ। ਪਰ ਇਸ ਗਿਆਨ ਨੂੰ ਲੁਕੋ ਕੇ, ਮਾਤਾ ਪੂਜਾ ਨੂੰ ਜਾਰੀ ਰੱਖਣਾ ਜ਼ਰੂਰ ਗੈਰ-ਵਿਗਿਆਨਕ ਹੈ। ਅਵਿਗਿਆਨਕ ਪੜ੍ਹਾਅ ਤੋਂ ਬਾਅਦ ਜਦੋਂ ਕਾਰਨ ਸਪਸ਼ਟ ਹੁੰਦੇ ਹਨ ਤਾਂ ਇਲਾਜ ਵੀ ਯਕੀਨਨ ਸਹੀ ਹੋ ਜਾਂਦਾ ਹੈ। ਅਵਿਗਿਆਨਕ ਸੰਕਲਪ ਵਿਚ ਜਿੱਦ ਨਹੀਂ ਹੁੰਦੀ, ਕੱਟੜਤਾ ਨਹੀਂ ਹੁੰਦੀ। ਇਸ ਤਰ੍ਹਾਂ ਦੀ ਸੋਚ ਨਹੀਂ ਹੁੰਦੀ ਕਿ ਜੋ ਕਹਿ ਤਾ ਉਹੀ ਅੰਤਿਮ ਸੱਚ ਹੈ। ਜੇ ਕੋਈ ਅੜੀਅਲ ਸੋਚ ਅਪਣਾਉਂਦਾ ਹੈ ਤਾਂ ਉਹ ਗੈਰ-ਵਿਗਿਆਨਕ ਹੋ ਜਾਂਦਾ ਹੈ। ਵਿਗਿਆਨ ਤਾਂ ਹੈ ਹੀ ਨਿਰੰਤਰ ਸੋਚ ਨੂੰ ਵਿਕਸਿਤ ਕਰਨ ਦਾ ਨਾਂ।

# 97, ਗੁਰੂ ਨਾਨਕ ਐਵੀਨਿਊ
ਮਜੀਠਾ ਰੋਡ, ਅੰਮ੍ਰਿਤਸਰ।
98158-08506, 0183-2421006

## ਸੂਚਨਾ

ਅਗਲੇ ਅੰਕ ਤੋਂ ਪ੍ਰਸਿੱਧ ਚਿੰਤਕ ਡਾ.ਸ਼ਿਆਮ ਸੁੰਦਰ ਦੀਪਤੀ ਦੁਆਰਾ "ਨੌਜਵਾਨ ਅਤੇ ਸੈਕਸ ਵਿੱਦਿਆ" ਸਬੰਧੀ ਲੇਖ ਲੜੀ ਸ਼ੁਰੂ ਕੀਤੀ ਜਾ ਰਹੀ ਹੈ । ਪਾਠਕ, ਇਸ ਸਬੰਧੀ ਆਪਣੇ ਸੰਸੇ ਲੇਖਕ ਨਾਲ ਸਾਂਝੇ ਕਰ ਸਕਦੇ ਹਨ ਤਾਂ ਜੋ ਆਉਣ ਵਾਲੇ ਲੇਖਾਂ ਵਿਚ ਇਨ੍ਹਾਂ ਦੀ ਨਿਵਿਰਤੀ ਕੀਤੀ ਜਾ ਸਕੇ ।

ਸਫ਼ਾ 12 ਦਾ ਬਾਕੀ

ਅਤੇ ਮੁਜਰਮਾਨਾਂ ਰਵੱਈਆ ਧਾਰਨ ਕਰਨ ਵਾਸਤੇ ਪ੍ਰੇਰਿਆ। ਮਰਦ-ਪ੍ਰਧਾਨ ਸਮਾਜ ਹੋਣ ਕਾਰਨ ਉਸ ਨੇ ਕਿਸੇ ਨੁਕਤਾਚੀਨੀ ਦੀ ਪਰਵਾਹ ਕਰਨ ਦੀ ਲੋੜ ਹੀ ਨਹੀਂ ਸਮਝੀ। ਸਾਡੇ ਧਰਮਾਂ ਨੇ ਵੀ ਪੁੱਤਰ ਤੋਂ ਬਿਨਾਂ ਵਿਅਕਤੀ ਦੀ ਮਰਨ ਤੋਂ ਬਾਅਦ ਮੁਕਤੀ ਦਾ ਝੂਠਾ ਸੰਕਲਪ ਔਰਤ ਦੇ ਸਿਰ ਮੜ੍ਹ ਦਿੱਤਾ। ਪਰਿਵਾਰ ਵਿਚ ਧੀਆਂ ਦੇ ਹੁੰਦਿਆਂ ਪੁੱਤਰ ਤੋਂ ਬਿਨਾਂ ਕੋਈ ਵੀ ਆਦਰਸ਼ ਪਰਿਵਾਰ ਨਹੀਂ ਸੀ ਗਿਣਿਆ ਜਾਂਦਾ। ਧੀਆਂ ਦੇ ਮਾਪੇ ਹਮੇਸ਼ਾਂ ਤ੍ਰਿਸਕ੍ਰਿਤ ਅਤੇ ਕਮਜ਼ੋਰ ਹੀ ਮੰਨੇ ਜਾਂਦੇ ਰਹੇ ਹਨ।

ਪਰ ਹੁਣ ਸਮਾਂ ਬੜਾ ਤੇਜ਼ੀ ਨਾਲ ਬਦਲ ਰਿਹਾ ਹੈ। ਵਿਗਿਆਨ ਅਤੇ ਉਦਯੋਗਿਕ ਤਰੱਕੀ ਕਾਰਨ ਪੈਦਾਵਾਰੀ ਸਾਧਨ ਔਰਤ ਦੇ ਹੱਕ ਵਿਚ ਬਦਲ ਰਹੇ ਹਨ। ਹਰ ਕੰਮ ਕਰਨ ਵਾਸਤੇ ਮਸ਼ੀਨੀਕਰਨ ਨੇ ਘੱਟ ਘੱਟ ਸ਼ਕਤੀ ਦੀ ਲੋੜ ਬਣਾ ਦਿੱਤੀ ਹੈ। ਔਰਤਾਂ ਹੁਣ ਬਹੁਤ ਸਾਰੇ ਕੰਮ ਮਰਦ ਦੇ ਮੁਕਾਬਲੇ ਬੇਹਤਰੀ ਨਾਲ ਕਰਨ ਦੇ ਸਮਰੱਥ ਹੋ ਗਈਆਂ ਹਨ। ਹੁਣ ਸਮਾਜੀ ਪਰਿਵਰਤਨ ਦੀ ਇਹ ਮੰਗ ਹੈ ਕਿ ਲੋਕ ਆਪਣੇ ਰੂੜੀਵਾਦੀ ਵਿਚਾਰ ਤਿਆਗ ਕੇ ਵਿਗਿਆਨਕ ਵਿਚਾਰ ਅਪਨਾਉਣ ਤਾਂ ਕਿ ਲੋੜੀਦਾ ਵਿਕਾਸ ਨਿਸ਼ਚਿਤ ਹੋ ਸਕੇ। ਔਰਤਾਂ ਦੇ ਹਜ਼ਾਰਾਂ ਸਾਲਾਂ ਤੋਂ ਖੁੱਸੇ ਹੋਏ ਸਾਰੇ ਅਧਿਕਾਰ ਛੇਤੀ ਤੋਂ ਛੇਤੀ ਬਹਾਲ ਕੀਤੇ ਜਾਣੇ ਚਾਹੀਦੇ ਹਨ। ਕੁੜੀਆਂ ਨੂੰ ਮੁੰਡਿਆਂ ਦੇ ਮੁਕਾਬਲੇ ਬੇਹਤਰ ਪੜ੍ਹਾਈ ਲਿਖਾਈ, ਪਾਲਣ ਪੋਸ਼ਣ, ਕੰਮਕਾਰ ਅਤੇ ਸੁਰੱਖਿਆ ਪ੍ਰਦਾਨ ਕੀਤੀ ਜਾਵੇ। ਜਾਇਦਾਦ ਵਿਚੋਂ ਬਣਦਾ ਬਰਾਬਰ ਦਾ ਅਧਿਕਾਰ ਹਕੀਕਤ ਵਿਚ ਜੇਕਰ ਦੇ ਦਿੱਤਾ ਜਾਂਦਾ ਹੈ ਤਾਂ ਕੋਈ ਕਾਰਨ ਨਹੀਂ ਕਿ ਦਹੇਜ ਦੇਣ ਜਾਂ ਮੰਗਣ ਦੀ ਨੌਬਤ ਖੜੀ ਹੋਵੇ। ਇਹਨਾਂ ਸਾਰੀਆਂ ਜ਼ਿਮੇਵਾਰੀਆਂ ਨੂੰ ਸਮਾਜ ਅਤੇ ਸਰਕਾਰ ਨੂੰ ਮਿਲ ਕੇ ਹੱਲ ਕਰਨਾ ਚਾਹੀਦਾ ਹੈ। ਕਾਨੂੰਨ ਅਤੇ ਪ੍ਰਸ਼ਾਸ਼ਨਿਕ ਵਿਵਸਥਾ ਨੂੰ ਬੇਹਤਰ ਬਣਾ ਕੇ ਵੀ ਇਹ ਸਮੱਸਿਆ ਦਾ ਹੱਲ ਛੇਤੀ ਕੀਤਾ ਜਾ ਸਕਦਾ ਹੈ। ਛੋਟੇ ਪਰਿਵਾਰ ਰੱਖਣ ਲਈ ਜਿਨ੍ਹਾਂ ਮਾਪਿਆਂ ਦੇ ਸਿਰਫ ਇਕ ਜਾਂ ਦੋ ਲੜਕੀਆਂ ਹੀ ਹਨ ਉਨ੍ਹਾਂ ਦੇ ਬੁਢਾਪੇ ਲਈ ਸਰਕਾਰ ਨੂੰ ਵਿਸ਼ੇਸ਼ ਸਹਾਇਤਾ ਦੇਣਾ ਕਬੂਲਣਾ ਚਾਹੀਦਾ ਹੈ। ਜਿਸ ਨਾਲ ਲੜਕੀਆਂ ਦੇ ਮਾਪਿਆਂ ਵਿਚ ਇਹ ਵਿਸ਼ਵਾਸ਼ ਪੈਦਾ ਹੋ ਸਕੇ ਕਿ ਦੇਸ਼ ਦੀ ਅਜ਼ਾਦੀ ਵਿਚ ਉਨ੍ਹਾਂ ਦਾ ਵੀ ਕੋਈ ਹਿੱਸਾ ਹੈ।

ਅਸਲ ਵਿਚ ਇਹ ਸਾਰੀਆਂ ਪ੍ਰਾਪਤੀਆਂ ਤਾਂ ਹੀ ਸੰਭਵ ਹੋ ਸਕਦੀਆਂ ਹਨ ਜੇ ਖੁਦ ਔਰਤ ਵੀ ਆਪਣੇ ਅਧਿਕਾਰਾਂ ਅਤੇ ਕਰਤੱਵ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੋਵੇ। ਇਹ ਰਸਤਾ ਹੀ ਭਰੂਣ ਹੱਤਿਆਵਾਂ ਨੂੰ ਸਦਾ ਲਈ ਬੰਦ ਕਰਨ ਵੱਲ ਜਾਂਦਾ ਹੈ ਪਰ ਇਸ ਵਿਚ ਔਰਤਾਂ ਦੀ ਪਹਿਲਕਦਮੀ ਅਤੇ ਸ਼ਮੂਲੀਅਤ ਨਿਹਾਇਤ ਜ਼ਰੂਰੀ ਹੈ।

#55 ਦਸ਼ਮੇਸ਼ ਨਗਰ, ਪਟਿਆਲਾ



ਕੌਮਾਂਤਰੀ ਮੁਹਾਜ਼ ਤੇ

# ਤਰਕਸ਼ੀਲਤਾ ਦੇ ਪ੍ਰਚਾਰ ਹਿਤ ਮੇਰੀ ਕਨੇਡਾ ਫੇਰੀ

ਬਲਵਿੰਦਰ ਬਰਨਾਲਾ

ਤਰਕਸ਼ੀਲਤਾ ਅਸਲੋਂ ਮੇਰੀ ਜ਼ਿੰਦਗੀ ਦਾ ਅਟੁੱਟ ਭਾਗ ਬਣ ਚੁੱਕੀ ਹੈ। ਮੈਂ ਇਸ ਗੱਲ ਨੂੰ ਸਵੀਕਾਰਦਾ ਹਾਂ ਕਿ ਸੱਚ ਬੋਲਦਿਆਂ ਸਮੇਂ ਦੀ ਨਜ਼ਾਕਤ ਦਾ ਧਿਆਨ ਹਮੇਸ਼ਾ ਹੀ ਰੱਖਿਆ ਜਾਣਾ ਚਾਹੀਦਾ ਹੈ। ਤਰਕਸ਼ੀਲਾਂ ਦੀ ਗਿਣਤੀ ਅਜੇ ਸਮੁੱਚੇ ਸਮਾਜ ਦਾ ਬਹੁਤ ਹੀ ਨਿਗੂਣਾ ਜਿਹਾ ਹਿੱਸਾ ਹੈ। ਗਿਆਨ ਅਤੇ ਵਿਗਿਆਨ ਦੀ ਹੇਠਲੇ ਪੱਧਰ ਤੱਕ ਥੁੜ ਅਜੇ ਤਰਕਸ਼ੀਲਤਾ ਦੇ ਅਰਥਾਂ ਨੂੰ ਸਮਝਣ ਵਿਚ ਕਾਫੀ ਵੱਡੀ ਰੁਕਾਵਟ ਹੈ। ਜਦ ਵੀ ਬਦੇਸ਼ ਜਾਣ ਦਾ ਮੌਕਾ ਮਿਲਿਆ ਤਾਂ ਵਤਨੋਂ ਦੂਰ ਬੈਠੇ ਪੰਜਾਬੀ ਭਾਈਚਾਰੇ ਦੀਆਂ ਔਕੜਾਂ ਹੀ ਨਜ਼ਰ ਆਈਆਂ। ਭਾਵੇਂ ਬਦੇਸ਼ ਬੈਠੇ ਉਹ ਆਪਣੇ ਆਪਨੂੰ ਬਦੇਸ਼ੀ ਸਭਿਆਚਾਰ ਦੇ ਮੁਤਾਬਿਕ ਢਾਲਣ ਦੇ ਯਤਨਾਂ ਦੇ ਨਾਲ ਉਹ ਆਪਣੇ ਸਭਿਆਚਾਰ ਨੂੰ ਆਪਣੇ ਆਪ ਵਿਚ ਸਮੋਈ ਬੈਠੇ ਹਨ। ਇਹ ਕਾਰਨ ਹੈ ਕਿ ਪੰਜਾਬੀਆਂ ਦੀ ਮਿਲਣਸਾਰਤਾ ਦਾ ਕੋਈ ਵੀ ਹਾਣੀ ਨਹੀਂ ਹੈ।

ਇੰਗਲੈਂਡ ਦੇ ਮੈਂ ਦੋ ਦੌਰੇ ਲਾ ਚੁੱਕਾ ਹਾਂ। ਇਕੱਲੇ ਅੱਛਰ ਸਿੰਘ ਖਰਲਵੀਰ ਨੂੰ ਛੱਡਕੇ 1997 ਤੋਂ ਪਹਿਲਾਂ ਸਰੀਰਕ ਰੂਪ ਵਿਚ ਮੈਂ ਹੋਰ ਕਿਸੇ ਨੂੰ ਵੀ ਨਹੀਂ ਸੀ ਜਾਣਦਾ। ਜਿਥੇ ਉਥੋਂ ਹੁਣ ਲਗਾਤਾਰ ਸਾਨੂੰ ਆਰਥਿਕ ਮੱਦਦ ਸੁਸਾਇਟੀ ਵਾਸਤੇ ਮਿਲਦੀ ਰਹਿੰਦੀ ਹੈ ਉਥੇ 'ਤਰਕਸ਼ੀਲ' ਦੇ ਪਾਠਕਾਂ ਦੀ ਗਿਣਤੀ ਵਿਚ ਢੇਰ ਸਾਰਾ ਵਾਧਾ ਹੋਇਆ ਹੈ।

**ਕਨੇਡਾ ਫੇਰੀ ਦਾ ਸਬੱਬ ਕਿਸ ਤਰ੍ਹਾਂ ਬਣਿਆ:** ਮੇਰਾ ਵਿਦੇਸ਼ ਜਾਣ ਦਾ ਕੁਝ ਘਰੇਲੂ ਅਤੇ ਕਿੱਤੇ ਦੀਆਂ ਸਮੱਸਿਆਵਾਂ ਕਾਰਨ ਮਨ ਨਹੀਂ ਬਣ ਰਿਹਾ। ਅਚਾਨਕ ਗੁਰਸ਼ਰਨ ਗਿੱਲ, ਜੋ ਮੇਰਾ ਜਿਗਰੀ ਮਿੱਤਰ ਵੀ ਹੈ ਅਤੇ ਮੁੱਢ ਤੋਂ ਇਨਕਲਾਬੀ ਲਹਿਰਾਂ ਨਾਲ ਜੁੜਿਆ ਹੋਇਆ ਹੈ। ਮੇਰੇ ਪ੍ਰਭਾਵ ਕਰਕੇ ਉਹ ਤਰਕਸ਼ੀਲਾਂ ਲਈ ਕੰਮ ਕਰਨ ਲਈ ਸਹਿਮਤ ਵੀ ਹੋ ਗਿਆ ਸੀ ਅਤੇ ਵੈਨਕੂਵਰ ਕਨੇਡਾ ਵਿਖੇ ਨਸਲੀ ਗੋਰਿਆਂ ਦੇ ਖਿਲਾਫ ਉਹਨਾਂ ਡੀਫੈਂਸ ਕਮੇਟੀ ਵੀ ਬਣਾਈ ਹੋਈ ਹੈ ਅਤੇ ਰਸਾਲਾ 'ਦੇਸ਼-ਭਗਤ' ਵੀ ਕਢਦੇ ਹਨ, ਦਾ ਫੋਨ ਆਇਆ ਕਿ ਇਸ ਵਾਰ ਹਰ ਹਾਲਤ ਕਨੇਡਾ ਲਈ ਅਪਲਾਈ ਕਰਨਾ ਹੈ।

ਉਹ ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕਨੇਡਾ, ਜਿਸਦੇ ਪ੍ਰਧਾਨ ਸ੍ਰੀ ਅਵਤਾਰ ਗਿੱਲ ਹਨ, ਦਾ ਉਹ ਕਾਰਜਕਾਰੀ ਕਮੇਟੀ ਦਾ ਮੈਂਬਰ ਵੀ ਹੈ। ਉਹਨਾ ਨੇ ਮੇਰੇ ਕਨੇਡਾ ਮੰਗਵਾਉਣ ਸਬੰਧੀ ਇਕ ਮਤਾ ਇਸ ਸੁਸਾਇਟੀ ਵਿਚ ਰੱਖ ਦਿੱਤਾ ਜੋ ਸਰਬਸੰਮਤੀ ਨਾਲ ਪਾਸ ਕਰ ਲਿਆ ਗਿਆ। ਉਹਨਾ ਇਹ ਵੀ ਕਿਹਾ ਕਿ ਜੇ ਸੁਸਾਇਟੀ ਨੂੰ ਖਰਚੇ ਸਬੰਧੀ ਕੋਈ ਸਮੱਸਿਆ ਆਉਂਦੀ ਹੈ ਤਾਂ ਖਰਚਾ ਉਹ ਅਦਾ ਕਰੇਗਾ। ਸੋ ਉਹਨਾ ਕਾਗਜ਼ ਪੱਤਰ ਪੂਰੇ ਕਰਵਾ ਕੇ ਮੈਨੂੰ ਭੇਜ ਦਿੱਤੇ। ਅਵਤਾਰ ਗਿੱਲ ਹੋਰਾਂ ਦੀ ਮੱਦਦ ਨਾਲ ਉਥੋਂ ਦੇ ਐਮ.ਪੀ. ਗੁਰਮੀਤ ਗਰੇਵਾਲ ਦਾ ਸਿਫਾਰਸ਼ ਵਾਲਾ ਨੋਟਰੀ ਦਾ ਅਟੈਸਟ ਕੀਤਾ ਪੱਤਰ ਵੀ ਲਾ ਦਿੱਤਾ।

ਅਜੇ ਵੀ ਡਰ ਬਣਿਆ ਹੋਇਆ ਸੀ ਕਿ ਕਿਸੇ ਹਾਲਤ ਵਿਚ ਕਨੇਡੀਅਨ ਅੰਬੈਸੀ ਮੈਨੂੰ ਨਾਂਹ ਨਾ ਕਰ ਦੇਵੇ ਕਿਉਂਕਿ ਇਕ ਵਾਰ ਪਹਿਲਾਂ ਵੀ ਮੈਂ ਕਨੇਡਾ ਲਈ ਯਤਨ ਕੀਤਾ ਸੀ ਅਤੇ ਮੇਰਾ ਕੇਸ ਠੀਕ ਤਰ੍ਹਾਂ ਪੁੱਟ ਨਾ ਹੋਣ ਕਾਰਨ ਰੱਦ ਕਰ ਦਿੱਤਾ ਸੀ। ਟੋਰਾਂਟੋ ਤੋਂ ਸੁਰਜੀਤ ਸਹੋਤਾ ਅਤੇ ਸੋਹਣ ਸਿੰਘ ਢੀਂਡਸਾ ਜੋ ਪਹਿਲਾਂ ਹੀ ਤਰਕਸ਼ੀਲ ਮੈਂਬਰ ਚਲੇ ਆਉਂਦੇ ਸਨ, ਹੋਰਾਂ ਦੀ ਵੀ ਉਤਸੁਕਤਾ ਵਧ ਗਈ। ਉਹਨਾਂ ਵੀ ਮੇਰੀ ਵਾਪਸੀ ਦੀ ਪੂਰਨ ਗਰੰਟੀ ਦਿੰਦਿਆਂ ਕਾਨੂੰਨੀ ਕਾਗਜ਼ ਪੱਤਰ ਤਿਆਰ ਕਰਵਾ ਕੇ ਦੂਸਰੀ ਸਪਾਂਸਰਸ਼ਿਪ ਭੇਜ ਦਿੱਤੀ ਤਾਂ ਕਿ ਮੇਰੇ ਕੇਸ ਨੂੰ ਬਲ ਮਿਲ ਸਕੇ।

ਮੈਂ ਇਧਰੋਂ ਵੀ ਆਪਣੇ ਕੇਸ ਨੂੰ ਪੂਰੀ ਤਰ੍ਹਾਂ ਤਿਆਰ ਕਰ ਲਿਆ ਸੀ ਅਤੇ ਲੱਗ ਰਿਹਾ ਸੀ ਕਿ ਅੰਬੈਸੀ ਇਸ ਵਾਰ ਨਾਂਹ ਨਹੀਂ ਕਰੇਗੀ। ਕਾਗਜ਼ਾਂ ਦਾ ਕਾਫੀ ਸਾਰਾ ਢਿੱਡ ਭਰਿਆ ਗਿਆ ਸੀ। ਪਰ ਮੇਰੇ ਤੇ ਹਮੇਸ਼ਾ ਇਹ ਗੱਲ ਭਾਰੂ ਰਹੀ ਹੈ ਕਿ ਕੁਝ ਵੀ ਗਲਤ ਨਹੀਂ ਕਰਨਾ। ਮੈਂ ਆਪਣੀ ਪੂਰੀ ਅਸਲੀਅਤ ਉਹਨਾਂ ਦੇ ਸਾਹਮਣੇ ਪੇਸ਼ ਕੀਤੀ। ਆਖਰ ਮੈਨੂੰ ਮੇਰੀ ਫਾਈਲ ਦੀ ਪੜਤਾਲ ਤੋਂ ਬਾਅਦ ਚੰਡੀਗੜ੍ਹ ਵਿਚਲੀ ਕਨੇਡੀਅਨ ਕੌਂਸਲੇਟ ਨੇ ਇੰਟਰਵਿਊ ਲਈ ਬੁਲਾ ਲਿਆ। ਇੰਟਰਵਿਊ ਲਈ ਬੁਲਾਉਣਾ ਵੀ 70-80 ਪ੍ਰਤੀਸ਼ਤ ਵੀਜ਼ਾ ਲਾਉਣ ਦੀ ਸੰਭਾਵਨਾ ਹੀ ਹੁੰਦੀ ਹੈ। ਮੈਨੂੰ ਆਪਨੂੰ ਵੀ ਇਹੋ ਭਰੋਸਾ ਸੀ ਕਿ ਕੌਂਸਲੇਟ ਮੇਰੀਆਂ ਦਲੀਲਾਂ ਅਤੇ ਕਾਗਜ਼ਾਂ ਤੋਂ ਜ਼ਰੂਰ ਵਿਸ਼ਵਾਸ਼ ਕਰੇਗੀ ਕਿ ਬੰਦਾ ਅਸਲੀ ਹੈ ਕਬੂਤਰ ਨਹੀਂ।

**ਅੰਬੈਸੀ ਵਿਚਲੇ ਸੁਆਲ-ਜੁਆਬ:** ਜਿਉਂ ਹੀ ਮੈਂ ਵੀਜ਼ਾ ਲੈਣ ਵਾਸਤੇ ਕੌਂਸਲੇਟ ਅੱਗੇ ਪੇਸ਼ ਹੋਇਆ ਬਹੁਤ ਹੀ ਖੁਸ਼ਗਵਾਰ ਜਿਹਾ ਮਹੌਲ ਬਣ ਗਿਆ। ਕੌਂਸਲੇਟ ਚੀਨੀ ਮੂਲ ਦੀ ਮੁਟਿਆਰ ਕੁੜੀ ਸੀ ਅਤੇ ਬਹੁਤ ਹੀ ਤੇਜ਼ ਤਰਾਰ ਅਤੇ ਖੁਸ਼ਤਬੀਅਤ ਦੀ ਮਾਲਕ। ਇੰਜ ਲਗਦਾ ਸੀ ਕਿ ਉਸਨੇ ਮੇਰੀ 99 ਵੇਂ ਵਾਲੀ ਫਾਈਲ ਵੀ ਵੇਖੀ ਹੁੰਦੀ ਹੈ। ਉਸਨੇ ਪਹਿਲਾ ਸੁਆਲ ਹੀ ਇਹੋ ਕੀਤਾ ਕਿ ਤੁਹਾਨੂੰ ਪਹਿਲਾਂ ਕਿਉਂ ਨਾਂਹ ਕਰ ਦਿੱਤੀ ਗਈ ਸੀ? ਭਾਵੇਂ ਮੈਂ ਆਪਣੇ ਨਵੇਂ ਫਾਰਮ ਵਿਚ ਵੀ ਇਸਦਾ ਕਾਰਨ ਸਪੱਸ਼ਟ ਕੀਤਾ ਸੀ ਫਿਰ ਵੀ ਮੈਂ ਉਹੀ ਗੱਲ ਦਹੁਰਾ ਦਿੱਤੀ ਕਿ ਮੇਰੇ ਪਾਸ ਸਪਾਂਸਰਸ਼ਿਪ ਦੇ ਅਸਲੀ ਕਾਗਜ਼ ਨਹੀਂ ਸਨ ਅਤੇ ਮੈਂ ਕੇਵਲ ਫੈਕਸ ਕਾਪੀ ਹੀ ਲਾਈ ਸੀ। ਉਸਦਾ ਦੂਸਰਾ ਸੁਆਲ ਸੀ ਕਿ ਆਪ ਕੀ 'ਜਾਬ' ਕਰਦੇ ਹੋ? ਮੇਰਾ ਉਤਰ ਸੀ ਮੈਂ ਅੰਗਰੇਜ਼ੀ ਦਾ ਲੈਕਚਰਾਰ ਹਾਂ ਅਤੇ ਬਤੌਰ ਕਾਰਜਕਾਰੀ ਪ੍ਰਿੰਸੀਪਲ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਕੰਮ ਕਰ ਰਿਹਾ ਹਾਂ। ਉਸਨੇ ਮੈਨੂੰ ਕਿਹਾ ਕਿ ਮੈਂ ਆਪ ਹੀ ਅੰਗਰੇਜ਼ੀ ਦਾ ਸੈਂਟੈਂਸ ਬੋਲਾਂ ਅਤੇ ਫਿਰ ਉਸਦਾ ਐਕਟਿਵ-ਪੈਸਿਵ ਕਰਕੇ ਵਿਖਾਵਾਂ। ਮੈਂ ਇਸਤੇ ਮੁਸਕਰਾਉਣ ਲੱਗ ਪਿਆ ਪਰੰਤੂ ਫਿਕਰੇ ਬੋਲਕੇ ਅਤੇ ਉਹਨਾ ਦੇ ਪੈਸਿਵ ਕਰਕੇ

ਵਿਖਾ ਦਿੱਤੇ। ਉਹ ਹੋਰ ਖੁਸ਼ ਮਜ਼ਾਜ਼ ਮੂਡ ਵਿਚ ਆ ਗਈ। ਉਸਨੇ ਪੁਛਿਆ ਤੁਸੀਂ ਕੁਝ ਕਿਤਾਬਾਂ ਵੀ ਲਿਖੀਆਂ ਹਨ। ਮੈਂ ਹਾਂ ਕੀਤੀ ਅਤੇ ਕਿਹਾ ਕਿ ਇਹ ਮੇਰੀ ਫਾਈਲ ਨਾਲ ਹੀ ਅਟੈਚਡ ਹਨ। ਉਸਨੇ ਕਿਤਾਬਾਂ ਵੀ ਦੇਖੀਆਂ। ਆਖਰ ਉਹ ਅਸਲੀ ਸੁਆਲ ਤੇ ਆ ਗਈ। "ਤੁਹਾਡਾ ਕਨੇਡਾ ਜਾਣ ਦਾ ਮਕਸਦ ਕੀ ਹੈ?" ਉਹ ਬੋਲੀ। ਮੈਂ ਕਿਹਾ "ਕਿਹਾ ਜਾਂਦਾ ਹੈ ਕਿ ਇਹ ਮੁਲਕ ਬਹੁਤ ਸੋਹਣਾ ਹੈ ਇਸਨੂੰ ਦੇਖ ਵੀ ਆਵਾਂ ਅਤੇ ਉਥੇ ਮੁਖ ਨਿਸ਼ਾਨਾ ਕੇਵਲ ਤਰਕਸ਼ੀਲਤਾ ਦਾ ਪ੍ਰਚਾਰ ਕਰਨਾ ਹੀ ਹੈ। ਮੇਰੀ ਸਾਰੀ ਗੱਲਬਾਤ ਅੰਗਰੇਜ਼ੀ ਵਿਚ ਹੀ ਹੋ ਰਹੀ ਸੀ। ਪਰੰਤੂ ਉਸਨੇ ਇਹ ਵੀ ਕਹਿ ਦਿੱਤਾ ਸੀ ਕਿ ਜਿਥੇ ਮੇਰੀ ਸਮਝ ਨਾ ਆਵੇ ਤੁਸੀਂ ਪੁਛਣ ਤੋਂ ਝਿਜਕਣਾ ਨਹੀਂ। ਤੁਸੀਂ ਆਪਣਾ ਹਰ ਪੱਖ ਖੁੱਲ ਕੇ ਰੱਖਣਾ ਹੈ।

ਉਸਦਾ ਆਖਰੀ ਸੁਆਲ ਸਰ "ਵਟ ਡੂ ਯੂ ਮੀਨ ਬਾਈ ਰੈਸ਼ਨੇਲਿਜ਼ਮ ਭਾਵੇਂ ਇਸਦਾ ਇਕ ਅੱਧ ਲਾਈਨ ਵਿਚ ਉਤਰ ਦੇਣਾ ਕੋਈ ਅਸ਼ਪਸ਼ਟਤਾ ਵੀ ਪੈਦਾ ਕਰ ਸਕਦਾ ਹੈ। ਮੈਂ ਕਿਹਾ ਕਿ ਅਸੀਂ 'ਡਿਵਾਈਨ ਥਿਊਰੀ' ਵਿਚ ਵਿਸ਼ਵਾਸ਼ ਨਹੀਂ ਕਰਦੇ। ਅਸੀਂ ਸਮਝਦੇ ਹਾਂ ਕਿ ਵਿਸ਼ਵ ਲਗਾਤਾਰ ਵਿਕਾਸ ਦੀ ਉਪਜ ਹੈ ਕਿਸੇ ਪਰਾਭੌਤਿਕ ਸ਼ਕਤੀ ਦੀ ਨਹੀਂ। ਸੋ ਅਸੀਂ ਹਰ ਫੈਸਲਾ 'ਦਲੀਲ' ਦੇ ਆਧਾਰ ਤੇ ਹੀ ਲੈਂਦੇ ਹਾਂ। ਸੋ ਮੈਂ ਕਿਹਾ ਕਿ ਇਸਦਾ ਅਰਥ 'ਕਾਰਨ ਅਤੇ ਕਾਰਜ' ਤੇ ਵਿਸ਼ਵਾਸ਼ ਕਰਦਿਆਂ ਤੱਥਾਂ ਤੇ ਆਧਾਰਤ ਫੈਸਲੇ ਲੈਣਾ ਹੈ।

ਉਹ ਤੁਰੰਤ ਮੈਨੂੰ ਵਧਾਈ ਦੇਣ ਲੱਗੀ। "ਸਿੱਘ ਸਾਹਿਬ ਆਈ ਕੰਗਰੈਚੂਲੇਟ ਯੂ', 'ਯੂ ਹੈਵ ਬੀਨ ਅਵਾਰਡਡ ਵੀਜ਼ਾ ਟੂ ਕਨੇਡਾ"। ਇਸਦੇ ਨਾਲ ਉਹ ਕਹਿਣ ਲੱਗੀ ਵਿਜ਼ਾ ਤਾਂ ਤੁਹਾਨੂੰ ਮੈਂ ਪਹਿਲਾਂ ਹੀ ਲਾ ਚੁੱਕੀ ਸੀ। ਫਿਰ ਉਸਨੇ ਮਜ਼ਾਕ ਵਿਚ ਕਿਹਾ "ਕੀ ਤੁਹਾਡੇ ਸਾਥੀਆਂ ਨੂੰ ਵਿਸ਼ਵਾਸ਼ ਹੈ ਕਿ ਤੁਸੀਂ ਵਾਪਸ ਪਰਤ ਆਵੋਗੇ"। ਮੈਂ ਕਿਹਾ ਕਿ ਇਸ ਕਰਕੇ ਹੀ ਉਹਨਾਂ ਇਤਨੇ ਸਾਰੇ ਯਤਨ ਕਰਕੇ ਇਤਨੇ ਸਾਰੇ ਕਾਗਜ਼ ਤਿਆਰ ਕੀਤੇ ਹਨ।

ਆਖਰ ਮੇਰੇ ਮਨ ਨੂੰ ਰਾਹਤ ਮਿਲ ਗਈ। ਮੈਂ ਤੁਰੰਤ ਗੁਰਸ਼ਰਨ ਗਿੱਲ ਨੂੰ ਫੋਨ ਕੀਤਾ ਜੋ ਵਾਰ ਵਾਰ ਪੁੱਛੀ ਜਾ ਰਿਹਾ ਸੀ ਕਿ ਕੀ ਹੋਇਆ ਹੈ? ਜਦ ਫੋਨ ਉਪਰ ਉਸਨੂੰ ਸੂਚਿਤ ਕੀਤਾ ਤਾਂ ਉਸਦੇ ਮੂੰਹੋਂ ਖੁਸ਼ੀ ਵਿਚ ਅਚਾਨਕ ਨਿਕਲ ਗਿਆ 'ਹਾਏ ਰੱਬਾ ਤੂੰ ਕਿੰਨਾ ਜ਼ੋਰ ਲਵਾ ਦਿੱਤਾ। ਪਰ ਉਸਨੇ ਨਾਲ ਹੀ ਸਪੱਸ਼ਟ ਕੀਤਾ ਕਿ ਇਹ ਤਕੀਆ ਕਲਾਮ ਵੀ ਹੈ ਅਤੇ ਮੈਂ ਮਜ਼ਾਕ ਵੀ ਇਸ ਤਰਾਂ ਕਰਦਾ ਹਾਂ। ਪਰੰਤੂ ਮੈਨੂੰ ਉਸਦੀ ਤਰਕਸ਼ੀਲਤਾ ਤੇ ਪੂਰਨ ਭਰੋਸਾ ਹੈ। ਉਸਨੇ ਤੁਰੰਤ ਅਵਤਾਰ ਗਿੱਲ ਨੂੰ ਸੂਚਿਤ ਕਰ ਦਿੱਤਾ।

ਮੇਰਾ ਪ੍ਰੋਗਰਾਮ ਪਹਿਲਾਂ ਟਰਾਂਟੋ ਜਾਣ ਦਾ ਸੀ ਜਿਥੇ ਮੈਂ 20-22 ਦਿਨ ਲਾਉਣੇ ਸਨ ਅਤੇ ਫਿਰ ਵੈਨਕੂਵਰ ਜਾਣਾ ਸੀ। ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕਨੇਡਾ ਵੱਲੋਂ 10 ਜੁਲਾਈ 2005 ਦਾ ਤਰਕਸ਼ੀਲ ਮੇਲਾ ਰੱਖਿਆ ਹੋਇਆ ਸੀ ਜਿਥੇ ਮੈਂ ਬਤੌਰ ਮੁਖ ਮਹਿਮਾਨ ਵਜੋਂ ਸ਼ਿਰਕਤ ਕਰਨੀ ਸੀ। ਸੋ ਇਸਤੋਂ ਪਹਿਲਾਂ ਮੈਂ ਵੈਨਕੂਵਰ ਪੁਜਣਾ ਸੀ। ਸੁਰਜੀਤ ਸਹੋਤੇ ਅਤੇ ਸੋਹਣ ਢੀਂਡਸਾ ਦੇ ਸਾਥੀਆਂ ਵਲੋਂ ਟਰਾਂਟੋ ਵਿਖੇ ਪੂਰਨ ਤਿਆਰੀਆਂ ਕਰ ਲਈਆਂ ਸਨ। ਬਲਦੇਵ ਰਾਏਪਾ ਨਾਲ ਫੋਨ ਤੇ ਸੰਪਰਕ ਹੋਇਆ। ਉਹਨਾਂ 26 ਜੂਨ ਦੀ ਕੋਈ ਪਿਕਨਿਕ ਤੇ ਇਕੱਠੇ ਹੋਣ ਦਾ ਪ੍ਰੋਗਰਾਮ ਉਲੀਕਿਆ ਹੋਇਆ ਸੀ।

20 ਜੂਨ ਨੂੰ ਮੈਂ ਇੰਦਰਾ ਗਾਂਧੀ ਹਵਾਈ ਅੱਡੇ ਉਪਰ ਦਿੱਲੀ ਪੁੱਜ ਗਿਆ। ਟਰੈਵਲ ਏਜੰਟ ਦੀ ਗਲਤੀ ਕਾਰਨ ਮੈਨੂੰ ਇਕ ਨਵੀਂ ਮੁਸ਼ਕਲ ਪੈਦਾ ਹੋ ਗਈ। ਮੈਂ, ਕਿਉਂਕਿ ਏਅਰ ਕਨੇਡਾ ਰਾਹੀਂ ਪੁਜਣਾ ਸੀ ਮੈਂ ਉਹਨਾਂ ਦੇ ਦਫਤਰ ਨਾਲ ਸੰਪਰਕ ਕੀਤਾ। ਉਹਨਾਂ ਕਿਹਾ ਕਿ ਤੁਸੀਂ ਜਾਂਦੇ ਹੋਏ ਟਰਾਂਟੋ ਨਹੀਂ ਉਤਰ ਸਕਦੇ ਕਿਉਂਕਿ ਤੁਹਾਡੀ ਇਥੇ ਵਾਪਸੀ ਉਪਰ ਸਟੇਅ ਦਿਖਾਈ ਹੈ। ਟੋਰਾਂਟੋ ਉਪਰ ਕਰਾਸ ਲੱਗਿਆ ਹੋਇਆ ਹੈ। ਭਾਵੇਂ ਮੇਰੀ ਇਮੀਗਰੇਸ਼ਨ ਚੈਕ-ਅਪ ਟੋਰਾਂਟੋ ਏਅਰਪੋਰਟ ਉਪਰ ਹੀ ਹੋ ਜਾਣੀ ਸੀ। ਮੈਂ ਉਤਰ ਸਕਦਾ ਸੀ ਪਰੰਤੂ ਮੈਨੂੰ ਫਿਰ ਟੋਰਾਂਟੋਂ ਤੋਂ ਵੈਨਕੂਵਰ ਆਪਣੇ ਖਰਚੇ ਤੇ ਜਾਣਾ ਪੈਣਾ ਸੀ। ਇਹ ਖਰਚਾ ਥੋੜਾ ਨਹੀਂ ਸੀ, ਜਹਾਜ਼ ਨੇ ਟੋਰਾਂਟੋ ਤੋਂ ਵੈਨਕੂਵਰ ਤੱਕ ਜਾਣ ਲਈ ਸਾਢੇ ਚਾਰ ਘੰਟੇ ਲੈਣੇ ਸਨ। ਸੋ ਮੈਂ ਤੁਰੰਤ ਫੈਸਲਾ ਲਿਆ ਕਿ ਵੈਨਕੂਵਰ ਹੀ ਜਾਣਾ ਹੈ। ਜਹਾਜ਼ ਦੇ ਉਡਣ ਵਿਚ ਕੇਵਲ ਢਾਈ ਘੰਟੇ ਹੀ ਬਾਕੀ ਸੀ ਅਤੇ ਇਮੀਗਰੇਸ਼ਨ ਚੈੱਕ ਅਪ ਦੀਆਂ ਫਾਰਮੈਲਟੀਆਂ ਕਾਰਨ ਇੰਨਾਂ ਸਮਾਂ ਪਹਿਲਾਂ ਏਅਰਪੋਰਟ ਵਿਚ ਪ੍ਰਵੇਸ਼ਗੀ ਜ਼ਰੂਰੀ ਸੀ। ਇਥੇ ਮੈਨੂੰ ਸਭ ਫੈਸਲੇ ਤੁਰੰਤ ਬਿਨਾ ਦੇਰੀ ਲੈਣੇ ਪਏ। ਮੈਨੂੰ ਇਹ ਵੀ ਪਤਾ ਸੀ ਕਿ ਟੋਰਾਂਟੋ ਵਿਚਲੇ ਪਰੋਗਰਾਮਾਂ ਤੇ ਇਸਦਾ ਅਸਰ ਪੈਣਾ ਹੈ। ਸੋ ਮੈਂ ਏਅਰਪੋਰਟ ਅੰਦਰੋ ਹੀ ਸੁਰਜੀਤ ਸਹੋਤਾ ਅਤੇ ਗੁਰਸ਼ਰਨ ਗਿੱਲ. ਅਵਤਾਰ ਗਿੱਲ ਹੋਰਾਂ ਨੂੰ ਫੋਨ ਘੁਮਾ ਦਿੱਤੇ। ਜਿੰਨਾ ਨੇ ਟੋਰਾਂਟੋ ਏਅਰਪੋਰਟ ਤੋਂ ਲੈਣਾ ਸੀ ਉਹਨਾਂ ਨੂੰ ਪ੍ਰੋਗਰਾਮ ਬਦਲਣਾ ਪਿਆ।

ਮੇਰਾ ਜਹਾਜ਼ ਚੌਦਾਂ ਘੰਟੇ ਛੱਤੀ ਮਿੰਟ ਵਿਚ ਸਿੱਧਾ ਦਿੱਲੀ ਤੋਂ ਉੱਡਕੇ ਟੋਰਾਂਟੋ ਹਵਾਈ ਅੱਡੇ ਉਪਰ ਜਾ ਉਤਰਿਆ। ਉਥੇ ਮੇਰੀ ਇਮੀਗਰੇਸ਼ਨ ਚੈਕਅੱਪ ਤੋਂ ਬਾਅਦ ਮੈਨੂੰ ਫਾਰਗ ਕਰ ਦਿੱਤਾ ਗਿਆ। ਮੈਨੂੰ ਜ਼ਹਾਜ਼ ਬਦਲਣਾ ਪੈਣਾ ਸੀ। ਹੁਣ ਮੇਰੀ ਉਡਾਣ ਅੰਤਰਰਾਸ਼ਟਰੀ ਨਾਂ ਹੋ ਕੇ ਘਰੇਲੂ ਬਣ ਗਈ। ਭਾਵ ਮੈਂ ਕਨੇਡਾ ਦੇ ਘਰੇਲੂ ਉਡਾਣਾਂ ਵਾਲੇ ਜਹਾਜ਼ ਤੇ ਹੀ ਜਾਣਾ ਸੀ। ਭਾਵੇਂ ਇਹ ਜਹਾਜ ਵੀ ਏਅਰ ਕਨੇਡਾ ਦਾ ਹੀ ਸੀ। ਦੋ ਘੰਟੇ ਦੀ ਸਟੇਅ ਤੋਂ ਬਾਅਦ ਮੇਰਾ ਜਹਾਜ ਸਾਢੇ ਚਾਰ ਘੰਟਿਆਂ ਵਿਚ ਵੈਨਕੂਵਰ ਜਾ ਉਤਰਿਆ।

**ਜਦ ਮੇਰੇ ਲਈ ਅਜੀਬ ਸਥਿਤੀ ਬਣੀ :**

ਕਿਉਂਕਿ ਮੈਂ ਇਮੀਗਰੇਸ਼ਨ ਦੀਆਂ ਸਾਰੀਆਂ ਫਾਰਮੇਲਟੀਆਂ 'ਚੋਂ ਟਰਾਂਟੋ ਤੋਂ ਹੀ ਫਾਰਗ ਕਰ ਦਿੱਤਾ ਗਿਆ ਸੀ ਅਤੇ ਇਹ ਮੇਰੀ ਘਰੇਲੂ ਉਡਾਣ ਸੀ। ਸੋ ਬਿਨਾ ਕਿਸੇ ਰੁਕਾਵਟ ਦੇ ਅਤੇ ਚੈਕਅੱਪ ਦੇ ਮੈਂ ਸਮਾਨ ਲੈ ਕੇ ਏਅਰਪੋਰਟ ਤੋਂ ਬਾਹਰ ਆ ਗਿਆ। ਉਥੇ ਕੋਈ ਵੀ ਮੈਨੂੰ ਰੀਸੀਵ ਕਰਨ ਵਾਲਾ ਨਹੀਂ ਸੀ। ਮੇਰੇ ਲਈ ਸਭ ਕੁਝ ਨਵਾਂ ਸੀ ਅਤੇ ਓਪਰਾ ਵੀ। ਮੇਰੇ ਮਨ ਵਿਚ ਆਉਣ ਲੱਗਿਆ ਕਿ ਸ਼ਾਇਦ ਮੈਂ ਗਲਤ ਗੇਟ ਤੇ ਆ ਗਿਆ ਹਾਂ। ਪੁੱਛਗਿੱਛ ਤੇ ਇਹੋ ਦੱਸਿਆ ਗਿਆ ਕਿ ਬਾਹਰੀ ਗੇਟ ਇਹੋ ਹੈ। ਅੱਧੇ ਘੰਟੇ ਦੀ ਉਡੀਕ ਤੋਂ ਬਾਅਦ ਮੈਂ ਟੈਕਸੀ ਲੈ ਕੇ ਗੁਰਸ਼ਰਨ ਗਿੱਲ ਦੇ ਘਰ ਸਰੀ ਜਾਣ ਦਾ ਮਨ ਬਣਾ ਲਿਆ। ਭਾਵੇਂ ਮੇਰੇ ਆਪਣੇ ਨੇੜਲੇ ਰਿਸ਼ਤੇਦਾਰ ਘੰਟੇ ਕੁ ਦੀ ਕਾਰ ਡਰਾਈਵ ਦੀ ਵਿੱਥ ਉਪਰ ਐਬਟਸਫੋਰਡ ਸਨ ਪਰੰਤੂ ਉਹਨਾਂ ਨੂੰ ਇਹ ਸੂਚਿਤ ਸੀ ਕਿ ਮੈਂ ਕੁਝ ਦਿਨ ਟਰਾਂਟੋ ਰਹਿਕੇ ਫਿਰ ਉਥੇ ਆਉਣਾ ਹੈ। ਅਚਾਨਕ ਮੈਂ ਸੋਚਿਆ ਕਿ ਫੋਨ ਕਰ ਲਵਾਂ। ਮੇਰੇ ਪਾਸ ਨੋਟਾਂ ਵਿਚ ਡਾਲਰ ਸਨ ਜੋ ਮੈਂ ਦਿੱਲੀ ਏਅਰਪੋਰਟ ਦੀ ਬੈਂਕ ਵਿਚੋਂ ਭਾਰਤੀ ਕਰੰਸੀ ਬਦਲੇ ਲਏ ਸਨ। ਲੋਕਲ ਫੋਨ ਉਪਰ 25 ਸੈਂਟ ਦਾ ਸਿੱਕਾ ਪਾਉਣ ਬਾਰੇ ਲਿਖਿਆ ਸੀ ਜੋ ਮੇਰੇ ਪਾਸ ਨਹੀਂ ਸੀ। ਟੈਕਸੀਆਂ ਵਾਲੇ ਲਗਾਤਾਰ ਲਾਈਨ ਵਿਚ ਆ ਤੇ ਜਾ ਰਹੇ ਸਨ। ਆਖਰ ਇਕ ਪੰਜਾਬੀ ਡਰਾਈਵਰ ਨੂੰ ਮੈਂ ਬੇਨਤੀ ਕੀਤੀ ਕਿ ਮੈਂ ਫੋਨ ਕਰਨਾ ਹੈ। ਮੈਂ ਤੁਰੰਤ ਅਵਤਾਰ ਗਿੱਲ ਦੇ ਨੰਬਰ ਉਪਰ ਫੋਨ ਕਰ ਲਿਆ। ਉਹ ਮੇਰੀ ਅੰਤਰਰਾਸ਼ਟਰੀ ਹਵਾਈ ਅੱਡੇ ਉਪਰ ਉਡੀਕ ਕਰ ਰਹੇ ਸਨ। ਭਾਵੇਂ ਹਵਾਈ ਅੱਡਾ ਨਜ਼ਦੀਕ ਸੀ ਪਰੰਤੂ ਕਾਰਾਂ ਨੇ ਕਾਫੀ ਵਲ ਫੇਰ ਖਾ ਕੇ ਆਉਣਾ ਸੀ। ਉਹਨਾਂ ਮੈਨੂੰ ਹਦਾਇਤ ਕਰ ਦਿੱਤੀ ਕਿ ਮੈਂ ਇੱਥੋਂ ਨਾ ਹਿੱਲਾਂ। ਗੁਰਸ਼ਰਨ ਗਿੱਲ, ਉਹਨਾਂ ਦੀ ਪਤਨੀ ਸਵਰਨ, ਪਰਮਿੰਦਰ ਸਵੈਚ, ਹਰਭਜਨ ਚੀਮਾ-ਦੇਸ਼ ਭਗਤ ਅਦਾਰਾ) ਸਾਰੇ ਉਥੇ ਪੁੱਜ ਗਏ। ਪਰਮਿੰਦਰ ਸਵੈਚ, ਮਲਕੀਤ ਸਵੈਚ ਦੀ ਜੀਵਣ-ਸਾਥਣ ਹੈ ਜਿਹੜਾ ਦੇਸ਼ ਭਗਤ ਅਦਾਰੇ ਵਾਲੇ ਸਾਥੀਆਂ ਵਿਚੋਂ ਹੈ। ਅਸੀਂ ਜਾ ਕੇ ਚਾਹ ਇਹਨਾਂ ਦੇ ਘਰ ਹੀ ਪੀਤੀ।

ਭਾਵੇਂ ਕਾਫੀ ਸਾਰੀਆਂ ਗੱਲਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਸਬੰਧੀ ਅਤੇ ਉਥੇ ਕੰਮ ਕਰਦੀ ਤਰਕਸ਼ੀਲ ਕਲਚਰਲ ਸੁਸਾਇਟੀ ਸਬੰਧੀ ਹੋਈਆਂ ਅਤੇ ਪਤਾ ਲੱਗਿਆ ਕਿ ਇਹਨਾਂ ਦਾ ਸੰਵਿਧਾਨ ਵੀ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਹੀ ਹੈ, ਪਰੰਤੂ ਕਾਫੀ ਥਕੇਵੇਂ ਕਾਰਨ ਮੈਂ ਅਰਾਮ ਕਰਨਾ ਹੀ ਠੀਕ ਸਮਝਦਾ ਸੀ। ਸੋ ਅਸੀਂ ਸਰੀ ਵਿਚਲੇ ਪਰਮਿੰਦਰ ਸਵੈਚ ਦੇ ਘਰ ਤੋਂ 15-20 ਮਿੰਟਾਂ ਵਿਚ ਗੁਰਸ਼ਰਨ ਗਿੱਲ ਦੇ ਘਰ ਪਹੁੰਚ ਗਏ। ਮੇਰੇ ਇਥੇ ਤੁਰੰਤ ਆਉਣ ਕਾਰਨ ਅਸੀਂ ਹਲਕਾ ਜਿਹਾ ਪ੍ਰੋਗਰਾਮਾਂ ਸਬੰਧੀ ਰੂਪਾ ਰੇਖਾ ਤਹਿ ਕਰਨ ਲੱਗੇ ਅਤੇ ਅਖੀਰ ਮੈਂ ਅਰਾਮ ਕਰਨ ਲਈ ਗੁਰਸ਼ਰਨ ਵਲੋਂ ਪਹਿਲਾਂ ਹੀ ਤਿਆਰ ਕੀਤੇ ਕਮਰੇ ਵਿਚ ਚਲਾ ਗਿਆ।

**ਸਰੀ ਵਿਖੇ ਭਰਵਾਂ ਤਰਕਸ਼ੀਲ ਮੇਲਾ:**

ਰਾਤ ਦਾ ਆਰਾਮ ਕਰਨ ਤੋਂ ਬਾਅਦ ਤਾਂ ਮੈਨੂੰ ਖੁੱਲ੍ਹਕੇ ਅਰਾਮ ਕਰਨ ਦਾ ਮੌਕਾ ਹੀ ਨਹੀਂ ਦਿੱਤਾ ਗਿਆ। 21 ਜੂਨ ਮੈਂ ਪੁੱਜਿਆ ਸੀ ਅਤੇ 22 ਜੂਨ ਤੋਂ ਹੀ ਮੀਟਿੰਗਾਂ ਅਤੇ ਸਵਾਗਤੀ ਦਾਅਵਤਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਪੰਜਾਬ ਵਿਚਲੇ ਤਰਕਸ਼ੀਲ ਮੇਲਿਆਂ ਨਾਲੋਂ ਤਿਆਰੀ ਪੱਖੋਂ ਇੱਥੇ ਮੇਲੇ ਕਰਨ ਲਈ ਕਾਫੀ ਸੰਘਰਸ਼ ਕਰਨਾ ਪੈਂਦਾ ਹੈ। ਕਈ ਵਾਰ ਖਰਚੇ ਦਾ ਪ੍ਰਬੰਧ ਤਾਂ ਹੋ ਜਾਂਦਾ ਹੈ ਪਰੰਤੂ ਕੰਮਾਂ ਦੇ ਰੁਝੇਵਿਆਂ ਕਾਰਨ ਇਕੱਠ ਕਰਨੇ ਬਹੁਤ ਮੁਸ਼ਕਲ ਹਨ। ਕੰਮ ਦੇ ਰੁਝੇਵਿਆਂ ਕਾਰਨ ਇਕ ਸਾਧਾਰਨ 'ਵਿਜ਼ਟਰ' ਤਾਂ ਬੁਰੀ ਤਰ੍ਹਾਂ ਅਕੇਵੇਂ ਦਾ ਸ਼ਿਕਾਰ ਹੋ ਜਾਂਦਾ ਹੈ। ਨਾ ਹੀ ਕਿਸੇ ਵਿਜ਼ਟਰ ਦੇ ਸਾਰੇ ਖਰਚੇ ਓਟਣਾ ਕਿਸੇ ਇਕੱਲੇ ਦੇ ਵੱਸ ਹੁੰਦਾ ਹੈ। ਹੋਸਟ ਕੰਮ ਤੇ ਚਲੇ ਜਾਂਦੇ ਹਨ ਅਤੇ ਮਹਿਮਾਨ ਵਿਚਾਰਾ ਇਕੱਲਤਾ ਦਾ ਸ਼ਿਕਾਰ ਦਿਨ-ਰਾਤਾਂ ਮਸਾਂ ਹੀ ਗੁਜ਼ਾਰਦਾ ਹੈ। ਉਹ ਵੀ ਘਰ ਦੀ ਚਾਰ-ਦੀਵਾਰੀਆਂ ਅੰਦਰ ਹੀ। ਪਰ ਮੈਂ ਰੁਝ ਗਿਆ।

ਮੇਲਾ 10 ਜੁਲਾਈ 05 ਦਾ ਰੱਖਿਆ ਹੋਇਆ ਸੀ। ਮੁਢਲੇ ਦਿਨਾਂ ਅੰਦਰ ਹੋਈਆਂ ਹਲਕੀਆਂ ਫੁਲਕੀਆਂ ਮੀਟਿੰਗਾਂ ਵਿਚ ਹੀ ਇਹ ਸਾਫ ਹੋ ਗਿਆ ਸੀ ਕਿ ਅਜੇ ਕਾਫੀ ਕੁਝ ਕਰਨ ਵਾਲਾ ਹੈ। ਸੱਤ ਅੱਠ ਹਜ਼ਾਰ ਡਾਲਰ ਤਾਂ ਮੇਲੇ ਦੇ ਖਰਚੇ ਦਾ ਐਸਟੀਮੇਟ ਲਗਾਇਆ ਗਿਆ। ਇਸ ਤੋਂ ਇਲਾਵਾ ਨਾਟਕਾਂ ਦੀ ਰਿਹਰਸਲ ਲਈ ਵੀ 'ਖਾਲੀ' ਥਾਂ ਦੀ ਭਾਲ ਕਰਨੀ ਪਈ। ਆਖਰ ਲੱਕੀ ਦਿਵਾਨਾ ਦਾ 'ਰੈਂਚਰ ਹਾਊਸ' ਹੀ ਠੀਕ ਬੈਠਿਆ। ਲੱਕੀ ਦੀਵਾਨਾ 'ਪੇਪਰ ਮੈਰਿਜ਼' ਦੁਆਰਾ ਪਹੁੰਚਿਆ ਅਜੇ ਕੁਆਰਾ ਮੁੰਡਾ ਹੀ ਹੈ। ਮਕਾਨ ਮਾਲਿਕ ਕੰਮ ਤੇ ਲੈ ਜਾਂਦੇ ਸਨ ਜਿਸ ਕਾਰਨ ਰੌਲੇ ਗੌਲੇ ਦੀ ਵੀ ਕੋਈ ਸਮੱਸਿਆ ਨਹੀਂ ਸੀ। ਹਰੇਕ 'ਵੀਕ ਐਂਡ' ਤੇ ਉਥੇ ਨਾਟਕਾਂ ਦੀ ਰਿਹਰਸਲ ਕਰਨ ਵਾਲਿਆਂ ਨੂੰ ਬੁਲਾਇਆ ਜਾਂਦਾ। ਸਰਬਜੀਤ ਔਖਲਾ ਜੋ ਪਟਿਆਲਾ ਦੀ ਤਰਕਸ਼ੀਲ ਇਕਾਈ ਦਾ ਕਾਰਜਕਾਰਨੀ ਮੈਂਬਰ ਰਿਹਾ ਹੈ ਅਤੇ ਹੁਣ ਉਸਨੂੰ ਇਕ ਰੇਡੀਓ ਉਪਰ ਹੋਸਟ ਵਜੋਂ ਕੰਮ ਮਿਲ ਗਿਆ ਹੈ, ਅਤੇ ਰਘਵੀਰ ਬਿਲਾਸਪੁਰੀ ਇਹਨਾਂ ਰਿਹਰਸਲਾਂ ਦੀ ਡਾਇਰੈਕਟਰੀ ਕਰਦੇ ਸਨ। ਤਰਕਸ਼ੀਲ ਪ੍ਰੀਵਾਰਾਂ ਵਿਚ 20-25 ਕੁੜੀਆਂ ਅਤੇ ਕਈ ਪ੍ਰੀਵਾਰ ਪੂਰੇ ਦੇ ਪੂਰੇ ਹਾਜ਼ਰ ਹੁੰਦੇ। ਮੈਨੂੰ ਵੀ ਇਕ ਦਿਨ ਇਹਨਾਂ ਰਿਹਰਸਲਾਂ ਨੂੰ ਵੇਖਣ ਲਈ ਬੁਲਾਇਆ ਅਤੇ ਬਕਾਇਦਾ ਖਾਣੇ ਦਾ ਪ੍ਰਬੰਧ ਵੀ ਕੀਤਾ ਗਿਆ। ਕਾਫੀ ਕੁਝ ਵਧੀਆ ਲੱਗਿਆ। ਬਹੁਤੇ ਸਾਰੇ ਨਵੇਂ ਚਿਹਰੇ ਵੀ ਮਿਲੇ। ਇਥੇ ਹੀ ਸਰਬਜੀਤ ਔਖਲਾ ਨਾਲ ਪਹਿਲੀ ਮਿਲਣੀ ਹੋਈ। ਸਭ ਨਾਟਕ ਅਤੇ ਸਕਿੱਟਾਂ ਨਿਰੋਲ ਤਰਕਸ਼ੀਲ ਨਜ਼ਰੀਏ ਤੋਂ ਹੀ ਤਿਆਰ ਕੀਤੀਆਂ ਜਾ ਰਹੀਆਂ ਸਨ। ਮੇਰੇ ਪੁੱਜਣ ਤੇ ਸਭ ਇਸ ਤਰ੍ਹਾਂ ਘੁਲ ਮਿਲ ਗਏ ਜਿਵੇ 10-12 ਸਾਲ ਦੇ ਇਕ ਦੂਸਰੇ ਨਾਲ ਵਰਤਦੇ ਹੋਈਏ। ਮੈਨੂੰ ਨਾਟਕਾਂ ਵਿਚਲੇ ਡਾਇਲਾਗ ਕਰਕੇ ਵਿਖਾਏ ਗਏ ਅਤੇ ਕਈ ਗੀਤ ਵੀ ਗਾ ਕੇ ਬਕਾਇਦਾ ਸਾਜ਼ਾਂ ਤੇ ਸੁਣਾਏ ਗਏ।

ਇੱਥੇ ਦੱਸਣ ਬਣਦਾ ਹੈ ਕਿ ਕੰਮਾਂ ਕਾਰਾਂ ਵਿਚ ਫਸੇ ਕਨੇਡੀਅਨ ਪੰਜਾਬੀਆਂ ਦੀ ਸਥਾਪਤੀ ਲਈ ਸੰਘਰਸ਼ਮਈ ਜ਼ਿੰਦਗੀ ਵਿਚੋਂ ਅਤੇ ਰੋਜ਼ਾਨਾ ਦੇ ਥਕੇਵਿਆਂ ਵਿਚੋਂ ਇਹ ਵਕਤ ਕੱਢਣਾ ਮੁਸ਼ਕਲ ਹੈ। 30-35 ਮੈਂਬਰਾਂ ਵਲੋਂ ਇਥੇ ਆ ਹਾਜ਼ਰ ਹੋਣਾ ਕਾਫੀ ਵੱਡੀ ਗੱਲ ਹੈ। ਪਰ ਮੇਰੇ ਮਨ ਅੰਦਰ ਇਹ ਵਹਿਮ ਹੀ ਸੀ ਕਿ ਇਹਨਾਂ ਦੀ ਪੇਸ਼ਕਾਰੀ ਪੰਜਾਬ ਦੀਆਂ ਟੀਮਾਂ ਦੇ ਮੁਕਾਬਲੇ ਦੀ ਨਹੀਂ ਹੋਣੀ। ਇਹ ਤਿਆਰੀ 10 ਜੁਲਾਈ ਤੱਕ ਚਲਦੀ ਰਹੀ।

**ਤਿਆਰੀ ਲਈ ਭਰਵੀਆਂ ਮੀਟਿੰਗਾਂ ਦਾ ਸਿਲਸਲਾ ਅਤੇ ਰੇਡੀਓ-ਟੀ.ਵੀ.ਪਰੋਗਰਾਮ:**

ਅਵਤਾਰ ਗਿੱਲ ਜਿਹੜਾ 57-58 ਸਾਲਾਂ ਦਾ ਹੋਣ ਦੇ ਬਾਵਜੂਦ ਅਤੇ ਸ਼ੂਗਰ ਦੀ ਸਮੱਸਿਆ ਨਾਲ ਜੂਝਦਿਆਂ ਵੀ ਆਪਣੇ ਸਾਰੇ ਕੰਮ ਕਾਰ ਤਿਆਗ ਕੇ ਇਸ ਮੇਲੇ ਨੂੰ ਇੱਜ਼ਤ ਦਾ ਸੁਆਲ ਬਣਾਈ ਬੈਠਾ ਸੀ। ਉਸਦੀ ਅਣਥੱਕ ਮਿਹਨਤ ਅਤੇ ਬੇਵਾਕ ਕਥਨੀ ਦਿਨੋ ਦਿਨ ਰੰਗ ਲਿਆ ਰਹੀ ਸੀ। ਸਰੀ ਸ਼ਹਿਰ ਪੰਜਾਬੀਆਂ ਦਾ ਗੜ੍ਹ ਹੈ। ਇਥੋਂ ਦੇ ਦੋ ਰੇਡੀਓ ਸਟੇਸ਼ਨ 'ਰੇਡੀਓ ਸ਼ੇਰੇ ਪੰਜਾਬ ਅਤੇ ਰੇਡੀਓ ਇੰਡੀਆ' ਪੰਜਾਬੀ ਕਮਿਊਨਿਟੀ ਵਿਚ ਦੂਰ ਦੂਰ ਤੱਕ ਸੁਣੇ ਜਾਣ ਵਾਲੇ ਰੇਡੀਓ ਸਟੇਸ਼ਨ ਹਨ।

..... ਬਾਕੀ ਅਗਲੇ ਅੰਕ 'ਚ

# ਦੁਨੀਆਂ ਭਰ ਦੇ ਜ਼ਹਿਰੀਲੇ ਕਚਰੇ ਦੀ ਰੂੜੀ -ਭਾਰਤ

**ਪੇਸ਼ਕਸ਼ : ਬਲਬੀਰ ਸਿੰਘ ਪਰਵਾਨਾ**

ਕੁਝ ਸਾਲ ਪਹਿਲਾਂ ਪੈਪਸੀ ਕੋਲਾ ਕੰਪਨੀ ਵਲੋਂ ਅਮਰੀਕਾ ਤੋਂ ਭਾਰਤ ਨੂੰ ਪਲਾਸਟਿਕ ਦਾ ਕਚਰਾ ਦਰਾਮਦ ਕਰਨ ਦੀ ਖਬਰ ਨੇ ਸ਼ਾਹਰੁਖ ਖਾਨ ਦੇ ਕੋਲਾ ਵਿਗਿਆਪਨ "ਇਹੀ ਹੈ ਸਹੀ ਚੋਣ ਬ . . . ਬੱਚੇ!" ਦੇ ਪ੍ਰਸ਼ੰਸਕਾਂ ਸਮੇਤ ਬਹੁਤ ਸਾਰੇ ਭਾਰਤੀਆਂ ਨੂੰ ਹਲੂਣ ਕੇ ਰੱਖ ਦਿੱਤਾ। ਪਿੱਛੋਂ ਇਹ ਪਤਾ ਲੱਗਾ ਕਿ ਇਕੱਲੇ 1993-94 ਵਿਚ ਪੈਪਸੀ ਕੋਲਾ ਨੇ ਵਰਤੀਆਂ ਹੋਈਆਂ ਪਲਾਸਟਿਕ ਦੀਆਂ 4500 ਟਨ ਭਾਰੀਆਂ ਬੋਤਲਾਂ ਨੂੰ ਢਾਲ ਕੇ ਦੁਬਾਰਾ ਬਨਾਉਣ ਦੇ ਨਾਮ ਤੇ ਤਿਰੂਵਿਲੋਰ ਤਾਮਿਲਨਾਡੂ ਦੀ ਇੱਕ ਕੰਪਨੀ ਫਿਊਚਰਾ ਇੰਡਸਟਰੀਜ਼ ਨੂੰ 23 ਜਹਾਜ਼ਾਂ ਦਾ ਲੱਦ ਦਰਾਮਦ ਕੀਤਾ। ਇਹ ਗੱਲ ਜੱਗ ਜਾਹਰ ਹੈ ਕਿ ਕੋਲਾ ਕੰਪਨੀ ਵਲੋਂ ਵਰਤੀਆਂ ਹੋਈਆਂ ਇਹ ਬੋਤਲਾਂ ਮੁੜ ਢਲਾਈ ਕਰਕੇ ਬਨਾਉਣ ਦੇ ਯੋਗ ਨਹੀਂ ਹੁੰਦੀਆਂ। ਇਸ ਕੂੜ ਕਬਾੜ ਵਿਚ ਅੱਧੀਆਂ ਦੇ ਲਗਭਗ ਅਜਿਹੀਆਂ ਬੋਤਲਾਂ ਸਨ ਜੋ ਦੁਬਾਰਾ ਵਰਤੋਂ ਦੇ ਯੋਗ ਨਹੀਂ ਸਨ ਅਤੇ ਇਹਨਾਂ ਨਿਕੰਮੀਆਂ ਬੋਤਲਾਂ ਦੇ ਕਚਰੇ ਦਾ ਭਾਰ ਦੋ ਹਜਾਰ ਟਨ ਬਣਦਾ ਹੈ ਜੋ ਸਿਰਫ ਇੱਕ ਸਾਲ ਵਿਚ ਹੀ ਭਾਰਤ ਅੰਦਰ ਸੁੱਟ ਦਿੱਤਾ ਗਿਆ। ਇਸ ਸੌਦੇ ਨਾਲ ਭਾਰਤੀ ਕੰਪਨੀ ਨੂੰ ਦੂਹਰੇ ਗੱਫੇ ਮਿਲੇ। ਇੱਕ ਤਾ ਇਸਨੂੰ ਅਮਰੀਕੀ ਕੰਪਨੀ ਤੋਂ ਕੂੜਾ ਸਾਂਭਣ ਲਈ ਭਾਰੀ ਰਕਮ ਪ੍ਰਾਪਤ ਹੋਈ ਅਤੇ ਦੂਸਰਾ ਇਸਨੇ ਸਿਹਤ ਲਈ ਹਾਨੀਕਾਰਕ, ਵਰਤੀਆਂ ਹੋਈਆਂ ਬੋਤਲਾਂ ਭਾਰਤੀ ਮੰਡੀ ਵਿਚ ਵੇਚਕੇ ਮੁਨਾਫਾ ਕਮਾਇਆ।

ਵਰਨਣਯੋਗ ਹੈ ਕਿ ਕਚਰਾ ਸੁੱਟਣ ਸਬੰਧੀ ਅਮਰੀਕਾ ਅਤੇ ਹੋਰ ਯੂਰਪੀ ਮੁਲਕਾਂ ਅੰਦਰ ਕਾਨੂੰਨ ਬਹੁਤ ਸਖ਼ਤ ਹਨ ਅਤੇ ਇਸਨੂੰ ਬਿਲੇ ਲਾਉਣਾ ਉਹਨਾਂ ਲਈ ਬਹੁਤ ਮਹਿੰਗਾ ਸੌਦਾ ਹੈ। ਅਮਰੀਕਾ ਵਿਚ ਸੰਨ 1980 ਵਿਚ ਇੱਕ ਟਨ ਕਚਰਾ ਸਮੇਟਣ ਤੇ 15 ਡਾਲਰ ਪ੍ਰਤੀ ਟਨ ਖਰਚ ਹੋਇਆ ਜੋ 1989 ਵਿਚ 250ਰੁਪਏ ਪ੍ਰਤੀ ਟਨ ਤੋਂ ਹੁੰਦਾ ਹੋਇਆ 2001 ਵਿਚ 600 ਰੁਪਏ ਪ੍ਰਤੀ ਟਨ ਪਹੁੰਚ ਗਿਆ। ਅਮਰੀਕਾ ਸਮੇਤ ਯੂਰਪ ਦੇ ਹੋਰ ਦੇਸ਼ਾਂ ਦੇ ਸ਼ਹਿਰੀਆਂ ਦਾ ਉਪਭੋਗੀ ਜੀਵਨ ਢੰਗ, ਵੱਡੀ ਪੱਧਰ ਤੇ ਕਚਰਾ ਪੈਦਾ ਕਰਦਾ ਹੈ ਜਿਸ ਨੂੰ ਉਹ ਦੇਸ਼ ਦੇ ਕਾਨੂੰਨਾਂ ਅਨੁਸਾਰ ਸੰਭਾਲ ਨਹੀਂ ਸਕਦੇ ਅਤੇ ਨਾਂ ਹੀ ਜ਼ਹਿਰ ਮੁਕਤ ਕਰ ਸਕਦੇ ਹਨ। ਇਸ ਸਮੱਸਿਆ ਦੀ ਗੰਭੀਰਤਾ ਦਾ ਅੰਦਾਜਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਪੁਲਾੜ ਖੋਜ ਸੰਸਥਾ (ਨਾਸਾ) ਨੇ ਇਸ ਕਚਰੇ ਨੂੰ ਸਮੇਟਣ ਲਈ ਇਸ ਨੂੰ ਪੁਲਾੜ ਵਿਚ ਸੁੱਟਣ ਦਾ ਕਾਰਜ ਹੱਥ ਵਿਚ ਲਿਆ ਹੈ ਜੋ ਬਹੁਤ ਮਹਿੰਗਾ ਸਾਬਤ ਹੋ ਰਿਹਾ ਹੈ । ਨਾਸਾ ਨੇ 6 ਹੋਰ ਦਿਓ ਕੱਦ ਕੰਪਨੀਆਂ ਜਿਵੇਂ ਬੋਇੰਗ, ਜੈਨ, ਵਿਨਾਮਿਕਸ, ਲੋਕਹੀਡ ਆਦਿ ਨਾਲ ਮਿਲਕੇ ਇੱਕ "ਕੰਡਕਟ ਐਂਡ ਸਪੇਸ ਟਰਾਂਸਪੋਰਟ ਸਟੱਡੀ ਨਾਮ ਦੀ ਸੰਸਥਾ ਸਥਾਪਤ ਕੀਤੀ ਹੈ ਜਿਸਦਾ ਨਿਸ਼ਾਨਾ ਇਸ ਜ਼ਹਿਰੀਲੇ ਕਚਰੇ ਨੂੰ ਚੰਦਰਮਾਂ ਤੇ ਸੁੱਟਣ ਦਾ ਹੈ। ਇਹ ਸੰਸਥਾ ਇਸ ਵੇਲੇ 30 ਲੱਖ ਡਾਲਰ ਇਸ ਖੋਜ ਤੇ ਖਰਚ ਕਰ ਰਹੀ ਹੈ। ਪਰੰਤੂ ਕੀ ਇਸ ਜ਼ਹਿਰੀਲੇ ਕਬਾੜ ਨੂੰ ਵਿਉਪਾਰ ਅਤੇ ਆਰਥਿਕ ਤਰੱਕੀ ਦੇ ਨਾਮ 'ਤੇ ਏਸ਼ੀਆ ਅਤੇ ਅਫਰੀਕਾ ਦੇ ਗਰੀਬ ਮੁਲਕਾਂ ਦੀਆਂ ਧਰਤੀਆਂ 'ਤੇ ਸੁੱਟਣਾ ਕਿਤੇ ਵੱਧ ਸਸਤਾ ਅਤੇ ਸਿਆਣਪ ਭਰਿਆ ਨਹੀਂ ਹੈ ? ਹਾਂ ਹੈ । ਅਤੇ ਇਹੀ 'ਸਿਆਣੀ ਗੱਲ' ਸੋਚਕੇ ਹੀ ਸਾਮਰਾਜੀ ਮੁਲਕਾਂ ਨੇ ਤੀਜੀ ਦੁਨੀਆ ਦੇ ਗਰੀਬ ਮੁਲਕਾਂ ਨੂੰ ਜਹਿਰੀਲੇ ਕੂੜ ਕਬਾੜ ਦੀ ਰੂੜੀ ਬਣਾ ਰੱਖਿਆ ਹੈ ।

ਅਮਰੀਕਾ ਦੇ ਸ਼ਹਿਰ ਲਾਸ ਐਂਜਲਸ ਵਿਚ ਕੋਕ ਅਤੇ ਪੈਪਸੀ ਦੀਆਂ ਦਿਓ ਕੱਦ ਕੰਪਨੀਆਂ ਨੇ ਕੈਲੀਫੋਰਨੀਆ ਦੀ ਪਲਾਸਟਿਕ ਢਲਾਈ ਨਿਗਮ ਨਾਂ ਦੀ ਸਾਂਝੀ ਕੰਪਨੀ ਬਣਾਈ ਜੋ ਇਹਨਾਂ ਵਰਤੀਆਂ ਹੋਈਆਂ ਬੋਤਲਾਂ ਨੂੰ ਏਸ਼ੀਆ ਵਿਚ ਭੇਜ ਕੇ ਲੱਖਾਂ ਡਾਲਰ ਕਮਾਉਂਦੀ ਹੈ ।

ਪੱਛਮੀ ਸੰਸਾਰ ਦੇ ਅਯਾਸ਼ ਜੀਵਨ ਢੰਗ 'ਚੋਂ ਪੈਦਾ ਹੋਏ ਪ੍ਰਦੂਸ਼ਣ ਦਾ ਬੋਝ ਸਾਡੇ ਗਰੀਬ ਦੇਸ਼ ਵਾਸੀਆਂ ਦੇ ਮੋਢਿਆਂ ਤੇ ਲੱਦਿਆ ਜਾ ਰਿਹਾ ਹੈ। ਮੁਲਕ ਅੰਦਰਲੇ ਭਾਈਵਾਲਾਂ ਦੀ ਮੱਦਦ ਨਾਲ ਬਹੁ ਕੌਮੀ ਕੰਪਨੀਆਂ ਦਿਨ ਰਾਤ ਸਾਡੇ ਵਾਤਾਵਰਣ ਨੂੰ ਪ੍ਰਦੂਸ਼ਤ ਕਰਨ, ਲੁੱਟਣ ਅਤੇ ਤਬਾਹ ਕਰਨ ਤੇ ਲੱਗੀਆਂ ਹੋਈਆਂ ਹਨ। ਸਾਡੇ ਜੰਗਲ ਲਗਭਗ ਅਲੋਪ ਹੋ ਗਏ ਹਨ। ਸਾਡੇ ਮੁਲਕ ਦੀ 7 ਹਜਾਰ ਕਿਲੋਮੀਟਰ ਲੰਬਾ ਤਟ ਤੇਜੀ ਨਾਲ ਜ਼ਹਿਰੀਲਾ ਹੋ ਰਿਹਾ ਹੈ ਅਤੇ ਇਸਦੇ ਪਾਣੀ ਦੇ ਸੰਮ ਸਨਅਤੀ ਅਤੇ ਜਰਈ ਪ੍ਰਦੂਸਕਾਂ ਨਾਲ ਇੰਨੇ ਜਹਿਰੀਲੇ ਹੋ ਰਹੇ ਹਨ ਕਿ ਪੀਣ ਵਾਲੇ ਬਹੁਤੇ ਪਾਣੀ ਨੂੰ ਅਸਲ ਵਿਚ ਜ਼ਹਿਰ ਹੀ ਸਮਝਣਾ ਚਾਹੀਦਾ ਹੈ।

ਮੀਂਹ ਦੇ ਪਾਣੀ ਨਾਲ ਸਿੰਜੀ ਜਾਣ ਵਾਲੀ ਪੰਜਾਬ, ਹਰਿਆਣਾ ਅਤੇ ਪੱਛਮੀ ਯੂ.ਪੀ. ਦੀ ਧਰਤੀ ਹਰੇ ਇਨਕਲਾਬ ਦੇ ਨਾਮ ਥੱਲੇ ਪਾਣੀ, ਕੀੜੇ ਮਾਰ ਦਵਾਈਆਂ, ਨਦੀਨ ਨਾਸ਼ਕ ਦਵਾਈਆਂ ਅਤੇ ਖਾਦਾਂ ਦੀ ਦੁਰਵਰਤੋਂ ਕਰਕੇ ਬੰਜਰ ਹੋਣੀ ਸ਼ੁਰੂ ਹੋ ਗਈ ਹੈ। ਧਰਤੀ ਹੇਠਲੇ ਪਾਣੀ ਦੀ ਬੇਕਿਰਕ ਵਰਤੋਂ ਜੰਗਲ ਕੱਟਣ, ਮਿੱਟੀ ਦਾ ਖੋਰਾ, ਮੁੱਖ ਦਰਿਆਵਾਂ ਵਿਚ ਗਾਰ ਦਾ ਇਕੱਠੇ ਹੋਣਾ, ਕਦੇ ਚੌਲਾਂ ਦਾ ਭੰਡਾਰ ਰਹੀ ਧਰਤੀ ਨੂੰ ਹੌਲੀ ਹੌਲੀ ਅਲੂਣੀ ਤੇ ਬੰਜਰ ਧਰਤੀ ਬਣਾ ਰਹੇ ਹਨ। ਲਗਭਗ ਤੇਤੀ ਕਰੋੜ ਹੈਕਟੇਅਰ ਵਾਹੀਯੋਗ ਜਮੀਨ ਵਿਚੋਂ ਸਾਢੇ ਸਤਾਰਾਂ ਕਰੋੜ ਹੈਕਟੇਅਰ (55%) ਪ੍ਰਦੂਸ਼ਤ ਹੋ ਚੁੱਕੀ ਹੈ । ਹਰ ਸਾਲ 15 ਲੱਖ ਹੈਕਟੇਅਰ ਜਮੀਨ 'ਚੋਂ ਜੰਗਲ ਕੱਟ ਲਏ ਜਾਂਦੇ ਹਨ। ਤੇਜ਼ਾਬੀ ਵਰਖਾ ਵੀ ਮੁਲਕ ਦੇ ਕੁਝ ਹਿੱਸਿਆਂ ਵਿਚ ਹੋ ਚੁੱਕੀ ਹੈ। ਸ਼ਹਿਰਾਂ ਦੀ ਹਵਾ ਸਾਹ ਲੈਣ ਯੋਗ ਨਹੀਂ ਰਹੀ ਅਤੇ ਪੀਣ ਵਾਲਾ ਪਾਣੀ ਮਲ ਮੂਤਰ ਨਾਲ ਪ੍ਰਦੂਸ਼ਤ ਹੋ ਗਿਆ ਹੈ। ਨਤੀਜੇ ਵਜੋਂ ਗਰਮੀਆਂ ਅਤੇ ਬਰਸਾਤ ਵਿਚ ਅਕਸਰ ਹੀ ਪਾਣੀ ਕਰਕੇ ਹੋਣ ਵਾਲੀਆਂ ਬਿਮਾਰੀਆਂ ਮਹਾਂਮਾਰੀ ਦਾ ਰੂਪ ਅਖਤਿਆਰ ਕਰ ਜਾਂਦੀਆਂ ਹਨ। ਇੱਥੋਂ ਤੱਕ ਕਿ ਪੰਜਾਬ ਦੇ ਕੁਝ ਹਿੱਸਿਆਂ ਵਿਚ ਮਾਵਾਂ ਦਾ ਦੁੱਧ ਵੀ ਡੀ.ਡੀ.ਟੀ. ਨਾਲ ਇੰਨਾ ਪ੍ਰਦੂਸ਼ਤ ਹੋ ਚੁੱਕਾ ਹੈ ਕਿ ਜੇ ਇਸਨੂੰ ਬੋਤਲਾਂ ਵਿਚ ਪਾ ਲਿਆ ਜਾਵੇ ਤਾਂ ਸਿਹਤ ਵਿਭਾਗ ਨੂੰ ਮਜਬੂਰਨ ਇਹ ਦੁੱਧ ਜ਼ਬਤ ਕਰਨਾ ਪਵੇ।

ਸਾਡੇ ਕੁਦਰਤੀ ਸੋਮਿਆਂ ਨੂੰ ਪ੍ਰਦੂਸ਼ਤ ਕਰਨ ਤੋਂ ਇਲਾਵਾ ਜਿਸਨੇ ਕਿ ਲਗਭਗ 4 ਕਰੋੜ ਮਛੇਰਿਆਂ 6 ਕਰੋੜ ਜੰਗਲ ਤੇ ਨਿਰਭਰ ਲੋਕਾਂ ਅਤੇ 15 ਕਰੋੜ ਤੋਂ ਉਪਰ ਗਰੀਬ ਕਿਸਾਨਾਂ ਦਾ ਜਿਉਣਾ ਦੁੱਭਰ ਕਰ ਦਿੱਤਾ ਹੈ। ਸਾਡੇ ਮੁਲਕ ਨੂੰ ਪਲਾਸਟਿਕ, ਪੀ.ਵੀ.ਸੀ., ਧਾਤਾਂ, ਵਰਤੇ ਹੋਏ ਕੰਪਿਊਟਰ ਦੇ ਪੁਰਜਿਆਂ, ਅਤੇ ਬਚਿਆ ਖੁਚਿਆ ਕਚਰਾ ਇਥੋਂ ਤੱਕ ਕਿ ਸੂਰਾਂ ਤੇ ਗਾਈਆਂ ਦੇ ਗੋਹੇ ਆਦਿ ਦੀ ਰੂੜੀ ਬਣਾ ਦਿੱਤਾ ਗਿਆ ਹੈ।

ਅਮਰੀਕਾ, ਬਰਤਾਨੀਆਂ, ਜਰਮਨੀ ਅਤੇ ਆਸਟ੍ਰੇਲੀਆ ਵਰਗੇ ਸਾਮਰਾਜੀਏ ਬੜੀ ਬੇਰਹਿਮੀ ਨਾਲ ਭਾਰਤ ਦੇ ਤੱਟਵਰਤੀ ਪਾਣੀ, ਝੀਲਾਂ, ਪੀਣ ਵਾਲੇ ਪਾਣੀ ਦੇ ਸੋਮਿਆਂ, ਦਰਿਆਵਾਂ, ਅਤੇ ਲੋਕਾਂ ਵਿਚ ਜ਼ਹਿਰ ਫੈਲਾਉਣ ਜੁੱਟੇ ਹੋਏ ਹਨ। ਨਵੀਂ ਨੀਤੀ ਅਨੁਸਾਰ ਭਾਰਤ ਦੀ ਆਇਲ ਕੈਮੀਕਲ ਲਿਮ: ਕੰਪਨੀ ਨਾਲ ਮਿਲਕੇ ਪੈਪਸੀ ਕੋਲਾ ਕੰਪਨੀ ਨੇ ਚੇਨਈ ਵਿਚ ਢਾਲੇ ਹੋਏ ਪਲਾਸਟਿਕ ਦੀਆਂ ਬੋਤਲਾਂ ਬਨਾਉਣ ਦਾ 75 ਕਰੋੜ ਰੁਪਏ ਦਾ ਕਾਰਖਾਨਾ ਲਾਇਆ ਹੈ। ਇਸ ਕਾਰਖਾਨੇ ਦੀ ਸਮਰਥਾ 20 ਹਜਾਰ ਟਨ ਪੋਲਿਸਟਰ ਦੀਆਂ ਟੁਕੜੀਆਂ ਅਤੇ 3500 ਟਨ ਪਲਾਸਟਿਕ ਦੀਆਂ ਬੋਤਲਾਂ ਬਨਾਉਣ ਦੀ ਹੈ। ਇਹ ਬੋਤਲਾਂ ਅਮਰੀਕਾ ਅਤੇ ਯੂਰਪ ਨੂੰ ਬਰਾਮਦ ਕੀਤੀਆਂ ਜਾਂਦੀਆਂ ਹਨ ਅਤੇ ਉਹਨਾਂ ਦੀ ਵਰਤੋਂ ਤੋਂ ਪਿੱਛੋਂ ਇਹ ਦੁਬਾਰਾ ਕਚਰੇ ਦੇ ਰੂਪ ਵਿਚ ਇਥੇ ਲਿਆਂਦੀਆਂ ਜਾਂਦੀਆਂ ਹਨ, ਕਿਉਂਕਿ ਪਲਾਸਟਿਕ ਉਤਪਾਦਨ ਅਤੇ ਇਸਨੂੰ ਬਿਲੇ ਲਾਉਣ ਵੇਲੇ ਵਾਤਾਵਰਣ ਨੂੰ ਨੁਕਸਾਨ ਹੁੰਦਾ ਹੈ ਇਸ ਕਰਕੇ ਭਾਰਤ ਨੂੰ ਇਹ ਦੋਹਰਾ ਸੰਤਾਪ ਭੋਗਣਾ ਪੈ ਰਿਹਾ ਹੈ।

ਜਿਵੇਂ ਕਿ ਉਪਰ ਜ਼ਿਕਰ ਕੀਤਾ ਜਾ ਚੁੱਕਾ ਹੈ ਤਿਰੂਵਿਲੋਰ, ਤਾਮਿਲਨਾਡੂ ਦੀ ਵਿਊਚਰ ਇੰਡਸਟਰੀ, ਦਿਓ ਕੰਪਨੀ ਕੋਲਾ ਦੀ ਝੋਲੀ ਚੁੱਕ ਵਾਲੀ ਭੂਮਿਕਾ ਨਿਭਾ ਰਹੀ ਹੈ ਇਸ ਕੰਪਨੀ ਨੇ 25 ਹਜਾਰ ਟਨ ਤੋਂ ਵੀ ਵੱਧ ਪਲਾਸਟਿਕ ਦਰਾਮਦ ਕੀਤਾ ਹੈ ਜੋ ਕਿ ਬੁਰੀ ਤਰਾਂ ਪ੍ਰਦੂਸ਼ਿਤ, ਗੰਦਾ ਅਤੇ ਢਲਾਈ ਦੇ ਅਯੋਗ ਹੈ। ਇਸ ਕੰਮ ਲਈ ਉਹਨਾਂ ਨੂੰ ਵੀਹ ਰੁਪਏ ਦਿਹਾੜੀ 'ਤੇ ਇੱਥੋਂ ਸਸਤੀ ਮਜ਼ਦੂਰੀ ਵੀ ਮਿਲ ਜਾਂਦੀ ਹੈ ਜੋ ਇਸ ਜ਼ਹਿਰੀਲੇ ਕਚਰੇ ਕਾਰਨ ਆਪਣੇ ਆਪ ਨੂੰ ਕਈ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਬਣਾ ਰਹੇ ਹਨ।

ਪਲਾਸਟਿਕ ਵਿਚ ਕੈਂਸਰ ਪੈਦਾ ਕਰਨ ਵਾਲੇ ਅਤਿ ਜ਼ਹਿਰੀਲੇ ਰਸਾਇਣ ਬੈਨਜ਼ੀਨ ਅਤੇ ਵਿਨਾਇਲ ਕਲੋਰਾਈਡ ਹੁੰਦੇ ਹਨ। ਇਸ ਤੋਂ ਇਲਾਵਾ ਗੈਸੀ ਅਤੇ ਤਰਲ ਹਾਈਡਰੋਕਾਰਬਨ ਵੀ ਮੌਜੂਦ ਹੁੰਦੇ ਹਨ ਜੋ ਹਵਾ ਅਤੇ ਪਾਣੀ ਨੂੰ ਵੀ ਦੂਸ਼ਿਤ ਕਰਦੇ ਹਨ। ਪਲਾਸਟਿਕ ਦਾ ਬਰੋਜ਼ਾ ਬਹੁਤ ਜਲਨਸ਼ੀਲ ਹੁੰਦਾ ਹੈ, ਇਸ ਲਈ ਮਜਦੂਰ ਹਮੇਸ਼ਾ ਮੌਤ ਦੇ ਮੂੰਹ 'ਚ ਆਏ ਰਹਿੰਦੇ ਹਨ। ਇਸਦੇ ਉਤਪਾਦਨ ਦੌਰਾਨ ਨਿਕਲੇ ਰਸਾਇਣ ਜਿਵੇਂ ਐਥੀਨੀਕ, ਆਕਸਾਈਡ, ਬੈਨਜ਼ੀਨ, ਜ਼ਾਈਲੀਨ ਆਦਿ ਬਹੁਤ ਜ਼ਹਿਰੀਲੇ ਹੁੰਦੇ ਹਨ । ਇਹਨਾਂ ਜ਼ਹਿਰੀਲੇ ਰਸਾਇਣਾਂ ਨਾਲ ਮਜ਼ਦੂਰਾਂ ਦੇ ਤੰਤੂ ਪ੍ਰਬੰਧ, ਗੁਰਦਿਆਂ, ਲਹੂ ਅਤੇ ਜਨਣ ਕਿਰਿਆ 'ਤੇ ਬਹੁਤ ਮਾੜਾ ਅਸਰ ਪੈਂਦਾ ਹੈ। ਪਲਾਸਟਿਕ ਇੰਨਾ ਖਤਰਨਾਕ ਹੁੰਦਾ ਹੈ ਕਿ ਜਦੋਂ ਇਸ ਨੂੰ ਸਾੜਿਆ ਜਾਂਦਾ ਹੈ ਤਾਂ ਇਸ ਵਿਚੋਂ ਡਾਇਆਕਸਨ ਨਾਂ ਦਾ ਉਹ ਜ਼ਹਿਰ ਪੈਦਾ ਹੁੰਦਾ ਹੈ ਜਿਸ ਤੋਂ ਵੱਧ ਜ਼ਹਿਰੀਲਾ ਪਦਾਰਥ ਅੱਜ ਤੱਕ ਵਿਗਿਆਨੀਆਂ ਦੇ ਧਿਆਨ ਵਿਚ ਨਹੀਂ ਆਇਆ। ਇਸ ਜਹਿਰ ਦੇ 50 ਮਾਈਕਰੋ ਗਰਾਮ ਦਾ ਵਜਨ 50 ਹਜ਼ਾਰ ਚੂਹਿਆਂ ਨੂੰ ਮਾਰਨ ਦੀ ਸਮਰੱਥਾ ਰੱਖਦਾ ਹੈ। (ਇੱਕ ਮਾਈਕਰੋਗਰਾਮ ਇੱਕ ਗਰਾਮ ਦਾ 1000ਵਾਂ ਹਿੱਸਾ ਹੁੰਦਾ ਹੈ) ।

ਦੂਜੇ ਪਾਸੇ ਇਸ ਜ਼ਹਿਰੀਲੇ ਕਚਰੇ ਦੀ ਢਲਾਈ ਦਾ ਕੰਮ ਅਤਿ ਮਹਿੰਗਾ, ਗੰਦਾ ਅਤੇ ਮਨੁੱਖੀ ਮਿਹਨਤ ਦੀ ਮੰਗ ਕਰਨ ਵਾਲਾ ਹੈ, ਇਸ ਜ਼ਹਿਰੀਲੇ ਧੂੰਏ ਦੀ ਹਵਾੜ ਨਾਲ ਚਮੜੀ ਅਤੇ ਸਾਹ ਰੋਗਾਂ ਦੀਆਂ ਬਿਮਾਰੀਆਂ ਫੈਲਦੀਆਂ ਹਨ। ਇਥੇ ਸਾਡਾ ਮਹਾਂਸ਼ਕਤੀਆਂ ਨੂੰ ਸਪਸ਼ਟ ਸੁਆਲ ਹੈ ਕਿ ਜੇਕਰ ਪਲਾਸਟਿਕ ਦੇ ਕਚਰੇ ਦੀ ਮੁੜ ਢਲਾਈ ਸੁਰੱਖਿਅਤ ਹੈ ਤਾਂ ਇਸ ਕੰਮ ਲਈ ਤੁਸੀਂ ਆਪਣੇ ਮੁਲਕਾਂ ਦੀ ਬਜਾਏ ਗਰੀਬ ਦੇਸ਼ਾਂ ਨੂੰ ਹੀ ਕਿਉਂ ਚੁਣਿਆ ਹੈ। ਬੱਸ ਤਕੜੇ ਦਾ ਸੱਤੀਂ ਵੀਹੀਂ ਸੌ ਵਾਲੀ ਗੱਲ ਹੈ। ਪਲਾਸਟਿਕ ਦੀ ਢਲਾਈ ਵੇਲੇ ਕਲੋਰੀਨ ਨਾਮ ਦੀ ਗੈਸ ਪੈਦਾ ਹੁੰਦੀ ਹੈ ਜੋ ਮਸਾਨੇ ਅਤੇ ਵੱਡੀ ਆਂਤੜੀ ਦੇ ਕੈਂਸਰ ਨੂੰ ਜਨਮ ਦਿੰਦੀ ਹੈ। ਇਹ ਗੈਸ ਮਨੁੱਖੀ ਸਰੀਰ ਦੀ ਚਰਬੀ 'ਚ ਦਾਖਲ ਹੋ ਕੇ ਬਾਂਝਪਨ, ਹਾਰਮੋਨ ਅਤੇ ਤੰਤੂ ਪ੍ਰਬੰਧ ਵਿਚ ਵਿਗਾੜ ਪੈਦਾ ਕਰਦੀ ਹੈ।

ਭਾਰਤ, ਫਿਲੀਪੀਨਜ਼, ਹਾਂਗਕਾਂਗ, ਇਡੋਨੇਸ਼ੀਆ, ਪਾਕਿਸਤਾਨ, ਸ਼੍ਰੀਲੰਕਾ, ਬੰਗਲਾਦੇਸ਼ ਅਤੇ ਮਲੇਸ਼ੀਆ ਵਰਗੇ ਮੁਲਕਾਂ ਨੂੰ ਦੁਨੀਆ ਭਰ ਦੇ ਅਮੀਰ ਮੁਲਕ ਇਸ ਜ਼ਹਿਰੀਲੇ ਕਚਰੇ ਦੀ ਰੂੜੀ ਵਜੋਂ ਵਰਤ ਰਹੇ ਹਨ। ਪੱਛਮੀ ਮੁਲਕਾਂ ਵਿਚ ਕਲੋਰੀਨ, ਪਲਾਸਟਿਕ ਅਤੇ ਸਿੱਕੇ ਦੀ ਢਲਾਈ ਦੇ ਕਾਰਖਾਨੇ ਉਥੋਂ ਦੇ ਸ਼ਹਿਰੀਆਂ ਦੇ ਵਿਰੋਧ ਕਾਰਨ ਬੰਦ ਹੋ ਚੁੱਕੇ ਹਨ ਜਿਸਦੇ ਸਿੱਟੇ ਵਜੋਂ ਹੁਣ ਇਹ ਦਿਓ ਕੱਦ ਸ਼ਕਤੀਆਂ ਏਸ਼ੀਆ ਦੀ ਸਰ ਜ਼ਮੀਨ ਤੇ ਆਦਮ-ਬੋ, ਆਦਮ-ਬੋ ਕਰਦੀਆਂ ਦਨਦਨਾ ਰਹੀਆਂ ਹਨ।

1980ਵਿਆਂ ਦੌਰਾਨ ਅਫਰੀਕਾ ਨੂੰ ਦੁਨੀਆ ਭਰ ਦੇ ਜ਼ਹਿਰੀਲੇ ਕਚਰੇ ਨੂੰ ਵੇਚਣ ਦਾ ਵਧੀਆ ਅੱਡਾ ਸਮਝਿਆ ਜਾਂਦਾ ਸੀ ਪਰੰਤੂ ਉੱਥੋਂ ਦੇ ਲੋਕਾਂ ਦੇ ਦਬਾਅ ਅਤੇ ਵਿਰੋਧ ਦੇ ਬਲਬੂਤੇ ਤੇ ਅਫਰੀਕੀ ਮੁਲਕਾਂ ਦੀਆਂ ਸਰਕਾਰਾਂ ਨੇ 29 ਜਨਵਰੀ 1991 ਨੂੰ ਅਫਰੀਕਾ ਦੇ ਸਾਰੇ ਮੁਲਕਾਂ ਨੇ ਬਮਾਕੋ ਕਨਵੈਨਸ਼ਨ ਵਿਚ ਮਤਾ ਪਾਸ ਕਰਕੇ ਇਹਨਾਂ ਮੁਲਕਾਂ ਵਿੱਚ ਕਿਸੇ ਵੀ ਕਿਸਮ ਦਾ ਜ਼ਹਿਰੀਲਾ ਕਚਰਾ ਆਉਣ ਤੇ ਮੁਕੰਮਲ ਪਾਬੰਦੀ ਲਗਾ ਦਿੱਤੀ । ਜਿਸ ਤੋਂ ਅੱਗ ਬਬੂਲਾ ਹੋ ਕੇ ਮਹਾਂ ਸ਼ਕਤੀਆਂ ਨੇ ਇਸ ਕਨਵੈਨਸ਼ਨ ਵਿਚ ਭਾਗ ਲੈਣ ਵਾਲੇ ਮੁਲਕਾਂ ਨੂੰ ਇਹ ਪਾਬੰਦੀ ਖਤਮ ਕਰਨ ਜਾਂ ਫਿਰ ਭਿਆਨਕ ਸਿੱਟੇ ਭੁਗਤਣ ਦੀਆਂ ਧਮਕੀਆਂ ਦਿੱਤੀਆਂ ਅਤੇ ਉਹਨਾਂ ਦੀ ਏਕਤਾ ਨੂੰ ਢਾਹ ਲਾਉਣ ਦੀਆਂ ਕਮੀਨੀਆਂ ਚਾਲਾਂ ਵੀ ਚੱਲੀਆਂ ਪਰ ਇਹਨਾਂ ਮੁਲਕਾਂ ਦੇ ਸ਼ਹਿਰੀਆਂ ਦੇ ਜਾਗਰੂਕ ਹੋਣ ਕਾਰਨ ਇਹ ਭੂਤਰੇ ਸਾਨ੍ਹ ਉਹਨਾਂ ਦੀ ਏਕਤਾ ਨੂੰ ਤੋੜ ਨਾ ਸਕੇ।

ਇਸੇ ਤਰਾਂ ਹੀ ਨਾਈਜੀਰੀਆ ਦਾ ਸਮੁੰਦਰੀ ਤੱਟ, ਇਟਲੀ ਵਾਸਤੇ ਇਸ ਜ਼ਹਿਰੀਲੇ ਕਚਰੇ ਨੂੰ ਸੁੱਟਣ ਦਾ ਕੰਮ ਦੇ ਰਿਹਾ ਸੀ ਪਰ ਹੁਣ ਉਹਨਾਂ ਦੀ ਉੱਥੇ ਵੀ ਦਾਲ ਨਹੀਂ ਗਲਦੀ। ਇਕ ਸਰਵੇਖਣ ਅਨੁਸਾਰ ਦੁਨੀਆ ਭਰ ਦੇ 40 ਸਨਅਤੀ ਮੁਲਕਾਂ ਜਿਹਨਾਂ ਨੇ "ਆਰਗਨ ਫਾਰ ਇਕਨੌਮਿਕ ਕਾਰਪੋਰੇਸ਼ਨ ਐਂਡ ਡਿਵੈਲਪਮੈਂਟ" ਨਾਮ ਦੀ ਜਥੇਬੰਦੀ ਬਣਾਈ ਜਿਸ ਦਾ ਮੁੱਖ ਨਿਸ਼ਾਨਾ ਬਮਾਕੋ ਕਨਵੈਨਸ਼ਨ ਤੋਂ ਬਾਹਰਲੇ ਗਰੀਬ ਮੁਲਕਾਂ ਦੀਆਂ ਧਰਤੀਆਂ ਦੀ ਆਪਣਾ ਜ਼ਹਿਰੀਲਾ ਕੂੜਾ ਸੁੱਟਣ ਲਈ ਨਿਸ਼ਾਨਦੇਹੀ ਕਰਨਾ ਸੀ। ਇਸਨੇ 1990 ਵਿਚ 40 ਕਰੋੜ ਟਨ ਜ਼ਹਿਰੀਲੇ ਕਬਾੜ ਦਾ 98% ਹਿੱਸਾ ਇਹਨਾਂ ਗਰੀਬ ਮੁਲਕਾਂ ਵਿਚ ਸੁੱਟਣ 'ਚ ਕਾਮਯਾਬੀ ਹਾਸਲ ਕਰ ਲਈ।

ਇਹਨਾਂ ਧਨਾਢ ਮੁਲਕਾਂ ਦੇ ਭਾਰੀ ਦਬਾਅ ਦੇ ਬਾਵਜੂਦ 1993 ਵਿਚ ਅਫਰੀਕਾ, ਲਾਤੀਨੀ ਅਮਰੀਕਾ, ਕਾਰਬੀਅਨ ਅਤੇ ਪੈਸੇਫਿਕ ਦੀਪ ਸਮੂਹਾਂ ਦੇ ਮੁਲਕਾਂ ਦੇ ਨੁਮਾਇੰਦਿਆਂ ਨੇ ਬੇਸਲਬੈਨ ਨਾਂ ਦਾ ਇਸ਼ਤਿਹਾਰ ਮੈਨੀਫੈਸਟੋ ਪਾਸ ਕਰਕੇ ਇੱਕ ਦਲੇਰੀ ਭਰਿਆ ਕਾਰਨਾਮਾ ਕੀਤਾ ਅਤੇ ਇੰਜ ਇਹਨਾਂ ਮੁਲਕਾਂ ਵਿਚ ਵੀ ਕਿਸੇ ਵੀ ਕਿਸਮ ਦੇ ਜ਼ਹਿਰੀਲੇ ਕਚਰੇ ਨੂੰ ਸੁੱਟਣਾ ਅਸੰਭਵ ਹੋ ਗਿਆ। ਉਸ ਸਮੇਂ ਤੋਂ ਇਹਨਾਂ ਦਿਓ ਕੱਦ ਸਾਮਰਾਜੀਆਂ ਨੇ ਹਜਾਰਾਂ ਟਨ ਪਲਾਸਟਿਕ, ਸਿੱਕੇ, ਕੰਪਿਊਟਰ ਕਬਾੜ, ਸੂਰਾਂ ਤੇ ਗਾਵਾਂ ਦਾ ਗੋਹਾ, ਜਹਾਜ਼ੀ ਸਮਾਨ ਦੀ ਟੁੱਟ ਭੱਜ ਆਦਿ ਦੁਨੀਆ ਭਰ ਦਾ ਜ਼ਹਿਰ ਅਤੇ ਗੰਦ ਸੁੱਟਣ ਲਈ ਏਸ਼ੀਆ ਅਤੇ ਖਾਸ ਤੌਰ ਤੇ ਦੱਖਣੀ ਏਸ਼ੀਆ ਨੂੰ ਹੁਣ ਨਵੇਂ ਅੱਡੇ ਦੇ ਤੌਰ ਤੇ ਇਸਤੇਮਾਲ ਕਰਨਾ ਸ਼ੁਰੂ ਕਰ ਦਿੱਤਾ ਹੈ। ਇੱਕ ਸਰਵੇਖਣ ਮੁਤਾਬਿਕ 1992 ਦੌਰਾਨ ਅਮਰੀਕਾ ਦੇ ਸਮੁੱਚੇ ਕਬਾੜ ਦਾ 15% ਭਾਰਤ ਵਿਚ ਸੁੱਟਿਆ ਗਿਆ ਸੀ ਅਤੇ 1993 ਵਿਚ ਇਸਦੀ ਮਿਕਦਾਰ ਛਾਲਾਂ ਮਾਰਦੀ ਹੋਈ 83% ਤੱਕ ਪਹੁੰਚ ਗਈ। 1993 ਦੀ ਜਨਵਰੀ ਤੋਂ ਜੁਲਾਈ ਦੇ ਮਹੀਨਿਆਂ ਵਿਚ ਅਮਰੀਕਾ ਦੇ ਕੁੱਲ ਜ਼ਹਿਰੀਲੇ ਕਚਰੇ ਦਾ ਭਾਰਤ ਅੰਦਰ 97.3 ਪ੍ਰਤੀਸ਼ਤ, ਪਾਕਿਸਤਾਨ ਵਿਚ 125 ਪ੍ਰਤੀਸ਼ਤ ਅਤੇ ਬੰਗਲਾ ਦੇਸ਼ ਵਿਚ 37 ਪ੍ਰਤੀਸ਼ਤ ਵਾਧਾ ਹੋਇਆ ਅਤੇ ਅਫਰੀਕਾ ਦੇ ਮੁਲਕ ਸਾਮਰਾਜੀ ਦੇਸ਼ਾਂ ਦੇ ਇਸ ਗੰਦ ਅਤੇ ਜ਼ਹਿਰ ਨੂੰ ਗਿਣਨਯੋਗ ਹੱਦ ਤੱਕ ਘਟਾਉਣ ਵਿਚ ਸਫਲ ਰਹੇ।

**ਸਿੱਟਾ** : ਭਾਰਤ ਨੇ ਵੀ ਜ਼ਹਿਰੀਲੇ ਕਚਰੇ ਦੀ ਦਰਾਮਦ 'ਤੇ ਪਾਬੰਦੀ ਲਾਉਣ ਵਾਲੇ ਐਲਾਨਨਾਮੇ ਤੇ ਦਸਤਖ਼ਤ ਤਾਂ ਕੀਤੇ ਹਨ ਪਰ ਇਥੋਂ ਦੀਆਂ ਸਰਕਾਰਾਂ ਆਪਣੀ ਦੋਗਲੀ ਨੀਤੀ ਕਾਰਨ ਕੋਈ ਤਕੜਾ ਕਦਮ ਚੁੱਕਣ ਤੋਂ ਝਿਜਕਦੀਆਂ ਹਨ ਤਾਂ ਜੋ ਉਹਨਾਂ ਨੂੰ ਆਪਣੇ ਸਾਮਰਾਜੀ ਮਾਲਕ ਦੀ ਨਰਾਜ਼ਗੀ ਨਾ ਝੱਲਣੀ ਪਵੇ। ਇਹਨਾਂ ਸਰਕਾਰਾਂ ਦੇ ਪ੍ਰਦੂਸ਼ਨ ਵਿਰੋਧੀ ਦਮਗਜੇ ਸਿਰਫ ਲੋਕਾਂ ਨੂੰ ਧੋਖਾ ਦੇਣ ਲਈ ਹੀ ਹਨ। ਅਸਲ ਵਿਚ ਇਹਨਾਂ ਨੂੰ ਸਾਡੇ ਵਾਤਾਵਰਣ ਅਤੇ ਲੋਕਾਂ ਦੀ ਸਿਹਤ ਨਾਲ ਕੋਈ ਸਰੋਕਾਰ ਨਹੀਂ ਹੈ। ਭੋਪਾਲ ਗੈਸ ਕਾਂਡ ਦੇ ਵੀਹ ਸਾਲਾਂ ਤੋਂ ਪਿੱਛੋਂ ਵੀ, ਜਿਸ ਵਿਚ 30 ਹਜ਼ਾਰ ਮਨੁੱਖੀ ਜਾਨਾਂ ਦਾ ਨੁਕਸਾਨ ਅਤੇ 6 ਲੱਖ ਸ਼ਹਿਰੀ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਗਏ ਸਨ, ਨੂੰ ਅੱਜ ਤੱਕ ਕੋਈ ਇਨਸਾਫ ਨਹੀਂ ਮਿਲਿਆ। ਪੀੜਤ ਲੋਕਾਂ ਵਿਚੋਂ ਸਿਰਫ ਇੱਕ ਲੱਖ ਸੱਤ ਹਜ਼ਾਰ ਲੋਕਾਂ ਨੂੰ ਹੀ ਸਿਰਫ 20 ਹਜ਼ਾਰ ਤੋਂ ਲੈ ਕੇ 50 ਹਜ਼ਾਰ ਦਾ ਨਿਗੂਣਾ ਮੁਆਵਜ਼ਾ ਮਿਲ ਸਕਿਆ ਹੈ । ਸਰਕਾਰ ਨੇ ਬਹੁਤ ਵਾਰ ਦੋਸ਼ੀਆਂ ਤੋਂ ਮੁਕੱਦਮੇ ਵਾਪਸ ਲੈਣ ਦੀ ਕੋਸ਼ਿਸ ਕੀਤੀ ਅਤੇ ਦੋਸ਼ੀ ਕੰਪਨੀ ਕੋਲੋਂ ਅੱਖਾਂ ਪੂੰਝਣ ਜੋਗਾ ਮੁਆਵਜ਼ਾ ਲੈਣ ਲਈ ਕਚਹਿਰੀ ਤੋਂ ਬਾਹਰ ਨਿਬੇੜਾ ਕਰਨ ਲਈ ਮੰਨ ਗਈ। ਪਿਛੋਕੜ ਵਿਚ ਅਸੀਂ ਇਹਨਾਂ ਸਰਕਾਰਾਂ ਤੋਂ ਸਾਡੇ ਦੇਸ਼ ਅਤੇ ਲੋਕਾਂ ਦੀ ਸਿਹਤਮੰਦ ਜੀਵਨ ਗੁਜ਼ਾਰਨ ਵਿਰੁੱਧ ਸਾਮਰਾਜੀ ਸਾਜ਼ਿਸ਼ ਸਾਹਮਣੇ ਡਟਣ ਦੀ ਕੋਈ ਉਮੀਦ ਨਹੀਂ ਕਰ ਸਕਦੇ। ਇਸ ਲਈ ਸਾਨੂੰ ਇੱਕ ਮੁੱਠ ਹੋ ਕੇ ਚੌਕਸੀ ਰੱਖਦਿਆਂ ਸਰਕਾਰਾਂ ਨੂੰ ਸਾਡੇ ਮੁਲਕ ਦੀ ਸਰਜ਼ਮੀਨ ਅੰਦਰ ਜ਼ਹਿਰ ਫੈਲਾਉਣ ਦੇ ਇਸ ਕੁਕਰਮ ਤੇ ਬੰਦਸ਼ ਲਾਉਣ ਲਈ ਮਜਬੂਰ ਕਰਨਾ ਚਾਹੀਦਾ ਹੈ ।

"ਪੀਪਲਜ਼ ਮਾਰਚ ਵਿਚੋਂ ਧੰਨਵਾਦ ਸਹਿਤ"

* ਮਾਰਕਸਵਾਦ ਇੱਕ ਮੁਕੰਮਲ ਤੇ ਇਕਸਾਰ ਸਿੱਖਿਆ ਹੈ । ਇਸ ਨੇ ਇੱਕ ਵਿਸਤ੍ਰਿਤ ਪ੍ਰਣਾਲੀ ਵਜੋਂ ਰੂਪ ਧਾਰਿਆ ਸੀ ਜਿਸ ਵਿਚ ਕੋਈ ਹਿੱਸਾ ਸਮੁੱਚੇ ਦੇ ਨਾਲ ਹੀ ਜਿਵੇਂ ਕਿ ਗਰਭ ਵਿੱਚ ਬੱਚਾ ਪਲਦਾ ਹੈ ਵਿਕਸਿਤ ਹੁੰਦਾ ਹੈ ਤੇ ਪ੍ਰੀਪੂਰਣ ਬਣਾਉਂਦਾ ਹੈ ।

* ਜੇਕਰ ਤੁਸੀਂ ਪ੍ਰਸਥਿਤੀਆਂ ਤੱਕ ਜਿਵੇਂ ਕਿ ਇਹ ਯਥਾਰਥ ਵਿੱਚ ਵਿਦਮਾਨ ਹਨ, ਪਹੁੰਚਣ ਦੇ ਇੱਛੁਕ ਹੋ ਤਾਂ ਆਪਣੇ ਆਪ ਨੂੰ ਪੂਰਵਵਰਤੀ ਵਿਚਾਰ ਦਰਸ਼ਨ ਦੇ ਸੰਕਲਪਾਂ ਅਤੇ ਤੁਅੱਸਬਾਂ ਤੋਂ ਮੁਕਤ ਕਰੋ ।





# ਪ੍ਰਵਾਸੀ ਪੰਜਾਬੀਆਂ ਦੀ ਚੇਤਨਾ ਦਾ ਦੁਖਾਂਤ

ਹਰਭਜਨ 'ਦਰਦੀ' ਸੈਂਡਵੈਲ, ਯੂ.ਕੇ.

ਬਰਤਾਨੀਆਂ ਵਿਚ ਵਸ ਰਹੇ ਪੰਜਾਬੀਆਂ ਦੀ ਪਹਿਲੀ ਪੀੜ੍ਹੀ ਤਕਰੀਬਨ ਅਲੋਪ ਹੋਣ ਦੇ ਕਿਨਾਰੇ ਪਹੁੰਚੀ ਹੋਈ ਹੈ ਅਤੇ ਦੂਜੀ ਪੀੜ੍ਹੀ ਇਥੇ ਸਭ ਤਰ੍ਹਾਂ ਦੇ ਦੁਨਿਆਵੀ ਸੁੱਖ ਭੋਗਦੇ ਹੋਏ ਵੀ ਦਿਨੋ-ਦਿਨ ਗੁਆਚੇ ਜਿਹੇ ਅਤੇ ਜੀ ਭਿਆਣੇ ਜਿਹੇ ਹੁੰਦੇ ਜਾ ਰਹੇ ਹਨ। ਰੋਂਦੂ ਜਿਹੇ ਚਿਹਰੇ ਆਮ ਦਿਖਾਈ ਦਿੰਦੇ ਹਨ, ਬੜੇ ਮਿਹਨਤੀ ਅਤੇ ਸਿਰੜੀ ਹੁੰਦੇ ਹੋਏ ਵੀ ਆਪਣੇ ਆਪ ਨੂੰ ਨਿਗੂਣੇ ਜਿਹੇ ਸਮਝਣ ਲੱਗ ਪਏ ਹਨ। ਇਨ੍ਹਾਂ ਦੇ ਹਾਸਿਆਂ ਪਿਛੇ ਛੁਪੀ ਹੋਈ ਉਦਾਸੀ ਸਾਫ ਦਿਖਾਈ ਦੇ ਜਾਂਦੀ ਹੈ। ਹੱਸਣ ਵੇਲੇ ਅੱਖਾਂ ਚਮਕਣ ਤੋਂ ਵੀ ਨਾਂਹ ਕਰ ਦਿੰਦੀਆਂ ਹਨ। ਗੱਲ ਕਰਨ ਵੇਲੇ "ਬਈ ਹੁਣ ਕਿਸੇ ਗੱਲ ਦਾ ਘਾਟਾ ਨਹੀਂ, ਉੱਪਰ ਵਾਲੇ ਦੀਆਂ ਮਿਹਰਾਂ ਆ" ਕਹਿ ਕੇ ਅੰਦਰੋਂ ਪਛਤਾਵਾ ਜਿਹਾ ਕਰਦੇ ਹਨ ਕਿ ਐਵੇਂ ਝੂਠ ਮਾਰ ਗਿਆ। ਕਿਉਂਕਿ ਅੰਦਰਲੀ ਹਾਲਤ ਵਿਚ ਤਾਂ ਕਈ ਤਰ੍ਹਾਂ ਦੀ ਟੁੱਟ ਭੱਜ ਮਹਿਸੂਸਸ ਹੁੰਦੀ ਹੁੰਦੀ ਹੈ। ਸਾਡੇ ਇਥੋਂ ਦੇ ਪ੍ਰਵਾਸੀ ਪੰਜਾਬੀ ਸਮਾਜ ਵਿਚ ਐਸ ਵੇਲੇ ਦੰਦ ਕਥਾ ਹੁੰਦੀ ਹੈ, "ਸਮਾਂ ਬੜਾ ਉਲਟਾ ਆ ਗਿਆ, ਕੋਈ ਕਿਸੇ ਨੂੰ ਬੁਲਾ ਕੇ ਰਾਜ਼ੀ ਨਹੀਂ"। ਜਦੋਂ ਅਸੀਂ ਇਕ ਦੂਜੇ ਨੂੰ ਇਹ ਕਹਿੰਦੇ ਸੁਣਦੇ ਹਾਂ ਉਦੋਂ ਅਸੀਂ ਅੰਦਰੋਂ ਟੁੱਟੇ ਹੋਏ ਅਤੇ ਨਿਖੜੇ ਹੋਏ ਮਹਿਸੂਸ ਕਰਦੇ ਹਾਂ ਕਿਉਂਕਿ ਅਸੀਂ ਸਾਰੇ ਹੀ ਤਾਂ ਇਸ ਬਦਲਦੇ ਸਿਲਸਲੇ ਵਿਚ ਹਿੱਸਾ ਪਾਉਣ ਵਾਲੇ ਹੁੰਦੇ ਹਾਂ। ਇਹ ਸਾਡੀਆਂ ਕਰਤੂਤਾਂ ਅਤੇ ਸੋਚਣੀਆਂ ਦਾ ਹੀ ਤਾਂ ਨਤੀਜਾ ਹੈ। ਕੁਦਰਤ ਦਾ ਨਿਯਮ ਹੈ 'ਤਬਦੀਲੀ' ਜਿਸ ਨੂੰ ਰੋਕਿਆ ਨਹੀਂ ਜਾ ਸਕਦਾ ਪਰ ਤਬਦੀਲੀ ਨੂੰ ਹਾਂ ਪੱਖੀ ਬਣਾਉਣਾ ਉਸ ਸਮੇਂ ਦੇ ਲੋਕਾਂ ਤੇ ਨਿਰਭਰ ਹੁੰਦਾ ਹੈ। ਉਹ ਲੋਕ ਅਸੀਂ, ਸਾਡੇ ਬਜ਼ੁਰਗ, ਉਨ੍ਹਾਂ ਦੇ ਬਜ਼ੁਰਗ ਹੀ ਹੁੰਦੇ ਹਾਂ। ਜੇ ਲੋਕਾਂ ਦੀ ਬਹੁਗਿਣਤੀ ਸਾਰਥਕ ਪੱਖਾਂ ਲਈ ਸੋਚਣ, ਸੰਘਰਸ਼ ਕਰਨ ਤੋਂ ਪਾਸਾ ਵੱਟੀ ਰੱਖੇ ਤਾਂ ਨਿਰਸੰਦੇਹ ਤਬਦੀਲੀ ਦਾ ਹੋਣਾ ਨਾਂਹ ਪੱਖੀ ਹੋਵੇਗਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਵਲੈਤ ਵਿਚ ਵਸਦੇ ਪੰਜਾਬੀਆਂ ਦੇ ਹੁਣ ਆਰਥਿਕ ਮਸਲੇ ਨਹੀਂ ਰਹੇ ਜਾਂ ਕਹਿ ਲਵੋ ਕਿ ਇਨ੍ਹਾਂ ਨੇ ਨਜਿੱਠ ਲਏ ਹਨ। ਬਹੁਤਿਆਂ ਨੇ ਤਾਂ ਐਨਾ ਖਲਾਰਾ (ਆਰਥਿਕਤਾ ਦਾ) ਪਾਇਆ ਹੋਇਆ ਹੈ ਕਿ ਉਨ੍ਹਾਂ ਨੂੰ ਆਪਣੇ ਜਿਉਂਦੇ ਜੀਅ "ਇਹ ਨਜਿੱਠਣਾ ਕਿੱਦਾਂ" ਦਾ ਫਿਕਰ ਤੋੜ ਤੋੜ ਖਾ ਰਿਹਾ ਹੈ। ਅਸੀਂ ਪ੍ਰਵਾਸੀ ਪੰਜਾਬੀ ਆਪਣੇ ਆਰਥਿਕ ਮਸਲੇ ਨਜਿੱਠਦੇ ਨਜਿੱਠਦੇ ਜ਼ਿੰਦਗੀ ਦੇ ਹਾਂ-ਪੱਖੀ ਅਰਥ ਭੁੱਲ ਕੇ ਨਿੱਜਵਾਦ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਗਏ ਹਾਂ। ਮਨੁੱਖੀ ਸਮਾਜ ਦਾ ਇਤਿਹਾਸ ਗਵਾਹ ਹੈ ਕਿ ਜਦੋਂ ਬੰਦੇ ਨੂੰ ਸਾਰੇ ਦੁਨਿਆਵੀ ਸੁਖ ਮਿਲਣ ਲੱਗ ਪੈਣ ਤਾਂ ਉਹ ਬੰਦਾ ਇਨਸਾਨੀ ਚੇਤਨਾ ਦੇ ਚੁਰਾਹੇ ਉਤੇ ਖੜ੍ਹਾ ਹੁੰਦਾ ਹੈ, ਇਥੇ ਪਹੁੰਚ ਕੇ ਆਮ ਲੋਕਾਂ ਨੂੰ ਭਰਮ ਹੋ ਜਾਂਦਾ ਹੈ ਕਿ "ਮੈਨੂੰ ਸਭ ਕੁਝ ਮਿਲ ਰਿਹਾ ਹੈ, ਮੈਂ ਕਿਸੇ ਦੇ ਲੈਣ ਦਾ ਨਹੀਂ"। ਇਸੇ ਭਰਮ ਨੇ ਹੀ ਪ੍ਰਵਾਸੀ ਪੰਜਾਬੀਆਂ ਦੇ ਜਿਉਣ ਢੰਗ ਉਤੇ ਗੰਭੀਰ ਅਸਰ ਪਾਇਆ ਹੈ। ਇਨਸਾਨੀ ਚੇਤਨਾ ਦੇ ਇਸ ਚੁਰਸਤੇ ਤੇ ਪਹੁੰਚਣ ਤੋਂ ਬਾਅਦ ਪ੍ਰਵਾਸੀ ਪੰਜਾਬੀਆਂ ਨੇ ਭਾਈਚਾਰਕ ਸਾਂਝਾਂ ਅਤੇ ਪਰਿਵਾਰਕ ਇਮਾਨਦਾਰੀ ਦੀਆਂ ਮੋਹ ਤੰਦਾਂ ਨੂੰ ਬਣਾਈ ਰੱਖਣ ਤੋਂ ਨਾਂਹ ਕਰ ਦਿੱਤੀ। ਭਰਮ ਇਹ ਪਾਲ ਲਿਆ ਕਿ ਉਨ੍ਹਾਂ ਨੂੰ ਕਿਸੇ ਤੱਕ ਕੋਈ ਮਤਲਬ ਨਹੀਂ ਰਿਹਾ। ਇਹ ਧਾਰਨਾ ਅਖਤਿਆਰ ਕਰਨ ਨਾਲ ਪ੍ਰਵਾਸੀਆਂ ਦੇ ਦਿਮਾਗਾਂ ਵਿੱਚ ਮਨ ਦੀ ਅਮੀਰੀ ਨਾਲੋਂ ਦਿਖਾਵੇ ਦੀ ਅਮੀਰੀ ਪੈਦਾ ਕਰਨਾ ਘਰ ਕਰ ਗਈ। ਇਸ ਦੌੜ ਵਿਚ ਤਕਰੀਬਨ ਸਾਰੇ ਪ੍ਰਵਾਸੀ ਪੰਜਾਬੀ ਸ਼ਾਮਲ ਹੋ ਕੇ ਇੱਥੋਂ ਦੇ ਸਰਮਾਏਦਾਰੀ ਸਮਾਜ ਦੇ ਹੱਥ ਠੋਕੇ ਬਣ ਕੇ ਰਹਿ ਗਏ। ਇਸ ਦੌੜ ਵਿਚ ਗੱਲ ਇੱਥੋਂ ਤੱਕ ਵਿਗੜ ਗਈ ਕਿ ਪ੍ਰਵਾਸੀ ਪੰਜਾਬੀਆਂ ਦੀ ਨਿੱਜਵਾਦ ਦੀ ਭੁੱਖ ਮੌਕਾਪ੍ਰਸਤੀ ਦੀਆਂ ਹੱਦਾਂ ਟੱਪ ਗਈ। ਨਤੀਜਾ ਇਹ ਹੋਇਆ ਕਿ ਸਾਡੀਆਂ ਸਮਾਜਕ ਸਾਂਝਾਂ ਪੇਤਲੀਆਂ ਪੈ ਗਈਆਂ। ਇਹੀ ਸਾਂਝਾਂ ਤਾਂ ਬੰਦੇ ਨੂੰ ਆਤਮ-ਵਿਸ਼ਵਾਸ਼ ਬਖਸ਼ਦੀਆਂ ਹਨ। ਇਨ੍ਹਾਂ ਤੋਂ ਬਿਨਾਂ ਦੁਨਿਆਵੀ ਸੁਖ-ਆਰਾਮ, ਟੌਹਰਾਂ, ਮਾਇਆ ਦੇ ਭੰਡਾਰ ਬੇਮਤਲਬ ਅਤੇ ਬੇਅਰਥ ਲੱਗਣ ਲੱਗ ਪੈਂਦੇ ਹਨ, ਬਿਲਕੁਲ ਇਹੀ ਕੁਝ ਵਾਪਰ ਰਿਹਾ ਹੈ ਇਥੋਂ ਦੀ ਸਾਡੀ ਦੂਜੀ ਪੀੜ੍ਹੀ ਨਾਲ।

ਪ੍ਰਵਾਸੀ ਪੰਜਾਬੀਆਂ ਲਈ 36 ਪਦਾਰਥ ਮਿਲਣ ਵਾਲੀ ਗੱਲ ਤਾਂ ਪੂਰੀ ਹੋ ਚੁੱਕੀ ਹੈ। ਇਹ ਵੱਖਰੀ ਗੱਲ ਹੈ ਕਿ ਕੁਝ ਕੁ ਨੇ ਇਹ ਮੁਸ਼ਕਲਾਂ ਆਪ ਸਹੇੜੀਆਂ ਹੋਣਗੀਆਂ ਪਰ ਬਹੁਗਿਣਤੀ ਨੂੰ ਜ਼ਿਆਦਾ ਖਾਣ ਨਾਲ ਬਦਹਜ਼ਮੀ ਦੀ ਸ਼ਿਕਾਇਤ ਰਹਿੰਦੀ ਹੈ। ਜਿੱਥੋਂ ਤੱਕ ਸਾਡੀ ਚੇਤਨਾ ਦਾ ਸਵਾਲ ਹੈ ਇਸ ਵਿਚ 30 ਸਾਲ ਪਹਿਲਾਂ ਦੇ ਮੁਕਾਬਲੇ ਬਹੁਤ ਨਿਘਾਰ ਆਇਆ ਹੈ। ਉਦੋਂ ਸਾਦਾ ਜੀਵਨ, ਸਾਦੀਆਂ ਖਾਹਿਸ਼ਾਂ ਅਤੇ ਇਕ ਦੂਜੇ ਨੂੰ ਤੰਗੀਆਂ-ਤੁਰਸ਼ੀਆਂ ਦੇ ਹੁੰਦਿਆਂ ਵੀ ਉੱਡ ਕੇ ਮਿਲਣ ਦੇ ਰਿਵਾਜ ਸਨ, ਇਨਸਾਨੀਅਤ ਨੂੰ ਪਹਿਲ ਦਿੱਤੀ ਜਾਂਦੀ ਸੀ। ਪਰ ਹੁਣ "ਕਿਸੇ ਤੋਂ ਕੀ ਲੈਣਾ" ਸੋਚ ਦੇ ਧਾਰਨੀ ਹੋ ਗਏ ਹਨ ਪ੍ਰਵਾਸੀ ਪੰਜਾਬੀ। ਜਿਸ ਸਦਕਾ ਨੇੜਲੇ ਰਿਸ਼ਤੇ ਵੀ ਤੋੜ ਲਏ ਹਨ। ਮਨੁੱਖ ਸਮਾਜੀ ਜਾਨਵਰ ਹੋਣ ਕਾਰਨ ਸਮਾਜ ਤੋਂ ਟੁੱਟ ਕੇ ਜੀਅ ਨਹੀਂ ਸਕਦਾ, ਦਿਨ ਕਟੀ ਹੀ ਕਰ ਸਕਦਾ ਹੈ। ਪੰਜਾਬੀ ਪ੍ਰਵਾਸੀਆਂ ਦੀ ਸੋਚ ਤੇ ਇਕ ਭਰਮ ਇਹ ਭਾਰੂ ਹੋ ਗਿਆ ਸੀ ਕਿ "ਜੇ ਪੈਸਾ ਹੋਵੇ ਤਾਂ ਸਭ ਕੁੱਝ ਚੰਗਾ ਹੋ ਜਾਂਦਾ ਹੈ"। ਇਸ ਸੋਚ ਦੀ ਪੈਰਵਈ ਕਰਦਿਆਂ ਕਰਦਿਆਂ ਪਵਿੱਤਰ ਰਿਸ਼ਤਿਆਂ ਨੂੰ ਵੀ ਪੈਸੇ ਦੀ ਅਮੀਰੀ ਨਾਲ ਤੋਲਣ ਦੀ ਭੁੱਲ ਕਰਦੇ ਰਹੇ। ਇਹੀ ਭੁੱਲ ਹੈ (ਕੋਈ ਮੰਨੇ ਜਾਂ ਨਾ ਮੰਨੇ) ਜਿਸ ਕਾਰਨ ਪ੍ਰਵਾਸੀ ਪੰਜਾਬੀ ਇਕੱਲਤਾ ਦਾ ਸ਼ਿਕਾਰ ਹੁੰਦੇ ਗਏ। ਇਕੱਲਤਾ ਆਮ ਮਨੁੱਖ ਦੀ ਮਾਨਸਿਕਤਾ ਤੇ ਬਹੁਤ ਭੈੜਾ ਅਸਰ ਪਾਉਂਦੀ ਹੈ। ਇਸ ਅਸਰ ਤੋਂ ਬਚਣ ਲਈ ਜਾਂ ਕਿਸੇ ਹੱਦ ਤੱਕ ਰਾਹਤ ਪਾਉਣ ਲਈ ਅਸੀਂ ਮੁਢਲੇ ਰਿਸ਼ਤਿਆਂ ਦੀ ਅਹਿਮੀਅਤ ਨੂੰ ਸਮਝਣ ਦੀ ਬਜਾਏ ਹੋਰ ਪੁੱਠੇ ਸਿੱਧੇ ਢੰਗ ਤਰੀਕੇ ਲੱਭਣੇ ਸ਼ੁਰੂ ਕਰ ਦਿਤੇ। ਫੋਕੀ

ਮਾਨਸਿਕ ਤਸੱਲੀ ਅਤੇ ਮੁਕਦੇ ਜਾਂਦੇ ਆਤਮ-ਵਿਸ਼ਵਾਸ ਨੂੰ ਠੁੰਮਣਾ ਦੇਣ ਲਈ ਸਾਡੇ ਲੋਕਾਂ ਨੇ ਬਾਬਿਆਂ ਦੀਆਂ ਚੌਂਕੀਆਂ ਭਰਨਾ, ਧਾਗੇ ਤਵੀਜ਼ ਕਰਵਾਉਣੇ, ਰੱਜਿਆਂ ਨੂੰ ਹੋਰ ਰਜਾਉਣ ਲਈ ਧਾਰਮਿਕ ਗੀਤਾਂ ਦੇ ਅਡੰਬਰ ਰਚਾ ਕੇ ਦਾਨੀਆਂ ਦੀ ਸੂਚੀ ਵਿਚ ਨਾਂ ਦਰਜ ਕਰਵਾ ਲੈਣ ਦੀਆਂ ਝੂਠੀਆਂ ਤਸੱਲੀਆਂ ਦਾ ਰਾਹ ਅਖਤਿਆਰ ਕਰ ਲਿਆ। ਨਵੇਂ ਨਵੇਂ ਨਾਵਾਂ ਵਾਲੇ ਡੇਰੇ ਸਥਾਪਿਤ ਕਰਨ ਵਾਲੇ ਸ਼ੈਤਾਨਾਂ ਦੇ ਚੇਲੇ-ਚੇਲੀਆਂ ਬਣ ਕੇ ਪੁੱਠੇ ਸਿੱਧੇ ਫੈਸ਼ਨ ਕਰਕੇ ਆਪਣੀ ਵੱਖਰੀ ਧਾਰਮਿਕ ਦਿੱਖ ਬਣਾਉਣ ਦੀਆਂ ਝੱਲੀਆਂ ਹਰਕਤਾਂ ਨੂੰ ਤਰਜੀਹ ਦੇਣ ਲੱਗ ਪਏ। ਬਰਤਾਨੀਆਂ ਦੇ ਆਮ ਸ਼ਹਿਰਾਂ ਵਿਚ ਡੇਰਾਵਾਦ ਭਾਰੂ ਹੋ ਗਿਆ ਹੈ, ਹਜ਼ਾਰਾਂ ਘਰਾਂ ਵਿਚ ਅਖੌਤੀ ਬਾਬਿਆਂ, ਸ਼ਹੀਦਾਂ ਦੀਆਂ ਚੌਂਕੀਆਂ ਲੱਗ ਰਹੀਆਂ ਹਨ। ਇਨ੍ਹਾਂ ਘਰੇਲੂ ਡੇਰਿਆਂ ਦੀ ਕਮਾਈ ਟੈਕਸ ਫਰੀ ਹੋ ਰਹੀ ਹੈ। ਬੜੀ ਅਚੰਭੇ ਵਾਲੀ ਗੱਲ ਹੈ ਕਿ ਜ਼ਿੰਦਗੀ ਦੀਆਂ ਮੁਸ਼ਕਲਾਂ ਤੋਂ ਛੁਟਕਾਰਾ ਦੇਣ ਦਾ ਜਿਥੇ ਕਿਤੇ ਵੀ ਫੱਟਾ ਲੱਗ ਜਾਵੇ, ਸਾਡੇ ਪ੍ਰਵਾਸੀ ਪੰਜਾਬੀਆਂ ਦੀਆਂ ਭੀੜਾਂ ਉੱਥੇ ਵੀ ਲੱਗ ਜਾਂਦੀਆਂ ਹਨ। ਕਿਸੇ ਨੂੰ ਕੋਈ ਪਤਾ ਨਹੀਂ ਅਤੇ ਨਾ ਹੀ ਇਨ੍ਹਾਂ ਦੇ 'ਭਗਤ' ਜਾਣਨ ਦੀ ਕੋਸ਼ਿਸ਼ ਕਰਦੇ ਹਨ ਕਿ ਇਨ੍ਹਾਂ ਥਾਵਾਂ ਤੋਂ ਇਨਸਾਨੀਅਤ ਦਾ ਕੀ ਭਲਾ ਹੋਇਆ ਹੈ ਜਾਂ ਹੁੰਦਾ ਹੈ। ਕੋਈ ਨਹੀਂ ਦੇਖਦਾ ਕਿ ਇਨ੍ਹਾਂ ਦੰਭੀ ਬਾਬਿਆਂ ਅਤੇ ਬੀਬੀਆਂ ਦਾ ਪਿਛੋਕੜ ਕੀ ਹੈ। ਅੰਨ੍ਹੀ ਸੋਚਣੀ ਦੇ ਹਨੇਰੇ ਵਿਚ ਹੀ ਸਾਡਾ ਪ੍ਰਵਾਸੀ ਭਾਈਚਾਰਾ ਇਕ ਮੋਟੀ ਜਿਹੀ ਗੱਲ ਸਮਝਣ ਨੂੰ ਵੀ ਤਿਆਰ ਨਹੀਂ ਕਿ ਜੇਕਰ ਇਨ੍ਹਾਂ ਡੇਰਿਆਂ ਦੇ ਹੈਡਕੁਆਰਟਰਾਂ ਨੇ ਹਿੰਦੁਸਤਾਨ ਦੇ ਪਹਾੜਾਂ 'ਚੋਂ ਸਦੀਆਂ ਤੱਕ ਲੋਕਾਂ ਦਾ ਭਲਾ ਨਹੀਂ ਕੀਤਾ ਤਾਂ ਇਥੇ ਬਰਤਾਨੀਆਂ ਵਿਚ ਚਿਮਟੇ ਛੈਣੇ ਖੜਕਾ ਕੇ ਮਨੁੱਖੀ ਜੀਵਨ ਦਾ ਕਿੰਨਾ ਕੁ ਭਲਾ ਕਰਨਗੇ। ਇਹ ਸਾਡੀ ਚੇਤਨਾ ਦਾ ਕੌੜਾ ਸੱਚ ਹੈ ਕਿ ਸਾਡੇ ਬਹੁਗਿਣਤੀ ਪ੍ਰੀਵਾਰਾਂ ਨੇ ਇਨ੍ਹਾਂ ਕੁਫ਼ਰ ਤੋਲਣ ਵਾਲਿਆਂ ਦੇ ਪਿਛਲੱਗ ਬਣਨ ਦੀ ਭੇਡ ਚਾਲ ਅਪਣਾ ਲਈ ਹੈ।

ਪ੍ਰਵਾਸੀ ਪੰਜਾਬੀਆਂ ਦੀ ਬਹੁਗਿਣਤੀ ਨੇ ਤਰਕਵਾਦੀ ਨਜ਼ਰੀਆ ਤਿਆਗ ਦਿੱਤਾ ਹੈ। ਇਨ੍ਹਾਂ ਨੂੰ ਭੁਲੇਖਾ ਪਾ ਦਿੱਤਾ ਗਿਆ ਹੈ ਕਿ ਇਸ ਜਨਮ ਦਾ ਕੋਈ ਨਹੀਂ, ਅਗਲੇ ਜਨਮ ਦਾ ਸੁਧਾਰ ਹੋਣਾ ਜ਼ਰੂਰੀ ਹੈ। ਇਸੇ ਕਰਕੇ ਅਗਲੇ ਜੀਵਨ (ਕਿਸੇ ਨੂੰ ਪਤਾ ਨਹੀਂ, ਹੈ ਵੀ ਕਿ ਨਹੀਂ) ਦੀ ਕਲਪਿਤ ਸਫਲਤਾ ਲਈ ਇਸ ਜੀਵਨ ਦੀ ਬਲੀ ਦਿੱਤੀ ਜਾ ਰਹੀ ਹੈ। ਇਹ ਸੱਚ ਹੈ ਕਿ ਪ੍ਰੀਵਾਰਾਂ ਵਿਚ ਦੋਗਲੇ ਸਭਿਆਚਾਰ ਦੀ ਰੰਗਤ ਨੇ ਪੰਜਾਬੀਆਂ ਦੀ ਮਾਨਸਿਕਤਾ ਨੂੰ ਅਸਥਿਰ ਕਰ ਦਿੱਤਾ ਹੈ ਜਿਸ ਕਾਰਨ ਇਹ ਨਿਰਾਸ਼ਾਵਾਦੀ ਹੋਏ ਫਿਰਦੇ ਹਨ। ਇਸ ਪ੍ਰੀਵਰਤਨ ਦੇ ਅਸਲੀ ਕਾਰਨ ਸਮਝਣ ਅਤੇ ਇਨ੍ਹਾਂ ਦੇ ਸਾਰਥਕ ਹੱਲ ਲੱਭਣ ਦੀ ਬਜਾਏ ਅੱਕੀਂ- ਪਲਾਹੀਂ ਹੱਥ ਮਾਰਦੇ ਫਿਰਦੇ ਹਨ। ਸਾਡੇ ਜ਼ਿਆਦਾਤਰ ਲੋਕਾਂ ਨੇ ਡਰੂ ਜਿਹੇ ਬਣਕੇ ਇਹ ਮੰਨ ਲਿਆ ਹੈ ਕਿ ਇਸ ਜਨਮ ਵਿਚ ਕੁਝ ਬੇਹਤਰ ਕਰਨ, ਮਨੁੱਖੀ ਸਬੰਧਾਂ ਨੂੰ ਬਰਕਰਾਰ ਰੱਖਣ ਲਈ ਸਾਹਮਣੇ ਦਿਸਦੇ ਸੱਚ ਦਾ ਸਾਹਮਣਾ ਕਰਨਾ ਪਵੇਗਾ, ਇਸਦੇ ਉਲਟ ਅਗਲਾ ਜਨਮ ਜੋ ਦਿਖਾਈ ਨਹੀਂ ਦਿੰਦਾ, ਬਾਰੇ ਮਨ ਆਇਆ ਚਿਤਵ ਕੇ "ਸਭ ਕੁਝ ਠੀਕ ਹੋਵੇਗਾ" ਨਾਲ ਵਕਤੀ ਤਸੱਲੀ ਕਰ ਲਈ ਜਾਂਦੀ ਹੈ। ਸਾਡੇ ਸਾਰੇ ਧਾਰਮਿਕ ਪ੍ਰਚਾਰਕ ਸਾਨੂੰ ਪੜ੍ਹਾਉਂਦੇ ਵੀ ਇਹੀ ਕੁਝ ਹਨ ਕਿ ਇਸ ਜ਼ਿੰਦਗੀ ਦੇ ਸਭ ਰਿਸ਼ਤੇ ਝੂਠੇ ਹਨ , ਇਨ੍ਹਾਂ ਦੀ ਪਾਲਣਾ ਕਰਨੀ ਬੇਵਕੂਫੀ ਹੈ। ਪੰਜਾਬੀ ਦੇ ਟੀ.ਵੀ.ਚੈਨਲਾਂ ਤੇ ਈਸ਼ਵਰ ਦੇ ਲੜ ਲਾਉਣ ਵਾਲੇ "ਵਿਦਵਾਨ" ਲੋਕਾਂ ਨੂੰ ਦੱਸਦੇ ਹਨ ਕਿ ਤੁਹਾਡੀ ਮਾਂ ਵੀ ਤੁਹਾਡੀ ਨਹੀਂ, ਤੁਹਾਡਾ ਬਾਪ, ਤੁਹਾਡੇ ਭੈਣ ਭਰਾ, ਪਤੀ ਪਤਨੀ, ਬੇਟੇ ਬੇਟੀਆਂ ਵੀ ਤੁਹਾਡੇ ਨਹੀਂ, ਜਿੰਨਾਂ 'ਉਹ' ਤੁਹਾਡਾ ਆਪਣਾ ਹੈ। ਇਹੋ ਜਿਹੀਆਂ ਸਿੱਖਿਆਵਾਂ ਦਾ ਅਸਰ ਤਾਂ ਇਹੀ ਹੋਵੇਗਾ ਕਿ ਸਮਾਜੀ ਰਿਸ਼ਤਿਆਂ ਦੀ ਕੋਈ ਹੋਂਦ ਹੀ ਨਹੀਂ ਹੋਣੀ ਚਾਹੀਦੀ। ਇਨ੍ਹਾਂ ਸਿੱਖਿਆਵਾਂ ਦੇ ਅਸਰ ਕਾਰਨ ਹੀ ਪ੍ਰਵਾਸੀ ਪੰਜਾਬੀਆਂ ਦੀ ਵਸੋਂ ਵਾਲੇ ਇਲਾਕਿਆਂ ਵਿਚ ਤਕਰੀਬਨ 50 ਫੀ ਸਦੀ ਪੰਜਾਬੀ ਗੁਆਂਢੀਆਂ ਦੀ ਆਪਸੀ ਬੋਲ ਚਾਲ ਨਹੀਂ ਹੈ, ਇਕ ਦੂਜੇ ਨੂੰ ਬਰੂ-ਖਾਧੇ ਝੋਟੇ ਵਾਂਗ ਦੇਖਦੇ ਹਨ। ਇਸ ਤੋਂ ਬਿਨਾਂ ਤਕਰੀਬਨ 25 ਫੀ ਸਦੀ ਪੰਜਾਬੀ ਖੂਨ ਦੇ ਵੱਡਮੁੱਲੇ ਰਿਸ਼ਤਿਆਂ ਨੂੰ ਛੱਡੀ ਬੈਠੇ ਹਨ। ਕਿਉਂਕਿ ਇਨ੍ਹਾਂ ਨੂੰ ਯਕੀਨ ਕਰਵਾ ਦਿੱਤਾ ਗਿਆ ਹੈ ਕਿ ਉਨ੍ਹਾਂ ਦਾ ਪੱਕਾ ਰਿਸ਼ਤਾ ਤਾਂ ਅਣਦੇਖੇ, ਚਿਤਵੇ ਹੋਏ 'ਉਸ' ਨਾਲ ਹੈ। ਇਹੀ ਸੋਚਣੀ ਸਾਡੇ ਸਮਾਜ ਦੇ ਚੰਗਾ ਬਣਨ ਵਿਚ ਰੁਕਾਵਟਾਂ ਪਾਉਂਦੀ ਹੈ।

ਪੰਜਾਬੀ ਪ੍ਰਵਾਸੀਆਂ ਦੀ ਡਿਗੂੰ ਡਿਗੂੰ ਕਰਦੀ ਮਾਨਸਿਕਤਾ ਦਾ ਨਮੂਨਾ ਮੈਂ ਐਤਕੀਂ ਪੰਜਾਬ ਵਿਚ ਦੇਖਿਆ ਹੈ। ਹੋਇਆ ਇਸ ਤਰ੍ਹਾਂ ਕਿ ਜਲੰਧਰ ਲਾਗੇ ਜੀ.ਟੀ.ਰੋਡ ਉੱਤੇ ਬਣੀ ਆਲੀਸ਼ਾਨ "ਹਵੇਲੀ" ਵਿਚ ਜਾਣ ਦਾ ਸਬੱਬ ਪਹਿਲੀ ਵਾਰੀ ਬਣ ਗਿਆ। ਹਵੇਲੀ ਵਾਲਿਆਂ ਦੇ ਪ੍ਰਬੰਧ ਦੀ, ਨੁਮਾਇਸ਼ ਦੀ ਅਤੇ ਹੋਰ ਕਈ ਕੁਝ ਦੀ ਸਿਫ਼ਤ ਕਰਨੀ ਬਣਦੀ ਹੈ। ਪੰਜਾਬੀ ਸਭਿਆਚਾਰ ਦੇ ਪਿਛੋਕੜ ਦੇ ਦਰਸ਼ਨ ਹੋ ਜਾਂਦੇ ਹਨ। ਉਸ ਹਵੇਲੀ ਵਿਚ ਇਕ ਥਾਂ ਛੋਟੇ ਜਿਹੇ ਝੌਂਪੜੀ-ਨੁਮਾ ਕਮਰੇ ਵਿਚ ਇਕ ਨੌਜਵਾਨ ਜੋਤਿਸ਼ੀ ਬੈਠਾ ਹੁੰਦਾ ਹੈ, ਉਹ ਲੋਕਾਂ ਦੇ ਹੱਥ ਦੇਖ ਕੇ ਉਨ੍ਹਾਂ ਦੇ ਦੁੱਖ-ਦਲਿੱਦਰ ਦੂਰ ਕਰਦਾ ਹੈ। ਮੈਂ ਦੇਖਿਆ, ਉਸ ਨੂੰ ਹੱਥ ਦਿਖਾਉਣ ਵਾਲਿਆਂ ਦੀ ਲੰਮੀ ਕਤਾਰ ਲੱਗੀ ਹੋਈ ਸੀ। ਜ਼ਿਆਦਾ ਹੈਰਾਨੀ ਇਸ ਗੱਲ ਦੀ ਹੋਈ ਕਿ ਉਸ ਕਤਾਰ ਵਿਚ ਦੋ ਕੁ ਨੂੰ ਛੱਡ ਕੇ ਬਾਕੀ ਸਾਰੇ ਪ੍ਰਵਾਸੀ ਪੰਜਾਬੀ ਪ੍ਰੀਵਾਰ ਸਨ। ਜਿੰਨ੍ਹਾਂ ਨਾਲ ਜਵਾਨ ਮੁੰਡੇ-ਕੁੜੀਆਂ ਵੀ ਸਨ। ਮੈਂ ਭੀ ਜੋਤਿਸ਼ ਦਾ ਟੈਸਟ ਲੈਣ ਲਈ ਲਾਈਨ ਵਿਚ ਖੜ੍ਹਾ ਹੋ ਗਿਆ, ਜਦੋਂ ਮੇਰੀ ਵਾਰੀ ਆਈ ਤਾਂ ਉਦੋਂ ਮੇਰੇ ਪਿੱਛੇ 15 ਕੁ ਵਲੈਤੀ ਪੰਜਾਬੀ ਮਰਦ-ਔਰਤਾਂ ਦੀ ਲਾਈਨ ਬਣੀ ਹੋਈ ਸੀ। ਵਾਰੀ ਆਈ ਤੇ ਮੈਂ ਦਸਾਂ ਦਾ ਨੋਟ ਜੋਤਿਸ਼ੀ ਦੀ ਪੱਕੀ ਫੀਸ ਹੱਥ ਵਿਚ ਫੜ ਕੇ ਉਸਦੇ ਸਾਹਮਣੇ ਬੈਠ ਗਿਆ। ਜੋਤਿਸ਼ੀ ਨੇ ਸਾਮੀ ਜਾਣ ਕੇ ਕਿਹਾ, ਹਾਂ ਜੀ ਲਿਆਓ ਫੀਸ ਅਤੇ ਖੱਬਾ ਹੱਥ ਦਿਖਾਓ। ਮੈਂ ਉਸਨੂੰ ਕਿਹਾ, ਜੋਤਿਸ਼ੀ ਜੀ ਮੈਂ ਹੱਥ ਦਿਖਾਉਣ ਲਈ ਨਹੀਂ ਤੇਰਾ ਹੱਥ ਦੇਖਣ ਆਇਆ ਹਾਂ, ਲਿਆ ਦਿਖਾ ਆਪਣਾ ਹੱਥ .. ਜੋਤਿਸ਼ੀ ਕਹੇ ਮੈਂ ਹੱਥ ਨਹੀਂ ਦਿਖਾਉਣਾ, ਮੈਂ ਕਹਾਂ ਦੇਖੇ ਬਗੈਰ ਜਾਣਾ ਨਹੀਂ। ਜਦੋਂ ਵੀ ਮੈਂ ਉਸਦਾ ਹੱਥ ਫੜ੍ਹਨ ਦੀ ਕੋਸ਼ਿਸ਼ ਕਰਾਂ ਉਹ ਆਪਣੇ ਦੋਵੇਂ ਹੱਥ ਪਿੱਠ ਪਿੱਛੇ ਕਰ ਲਿਆ ਕਰੇ, ਜੋਤਿਸ਼ੀ ਕਹੇ ਮੇਰੇ ਗਾਹਕ ਖਰਾਬ ਹੁੰਦੇ ਹਨ, ਮੈਂ ਕਹਾਂ ਜੇ ਇਹ ਗੱਲ ਹੈ ਤਾਂ ਛੇਤੀਂ ਕਰ ਦਿਖਾ ਆਪਣਾ ਹੱਥ। ਖ਼ੈਰ 15 ਕੁ ਮਿੰਟ ਮੈਂ ਉਸਦੇ ਹਾੜ੍ਹੇ ਕਢਾਉਂਦਾ ਰਿਹਾ ਤਾਂ ਉਸਨੇ ਹੌਲੀ ਜਿਹੇ ਰੋਣੀ ਸੂਰਤ ਵਿਚ ਕਿਹਾ, ਤੁਹਾਨੂੰ ਤਾਂ ਪਤਾ ਹੀ ਹੈ, ਇਸ ਵਿਚ ਕੁਝ



ਨਹੀਂ ਹੁੰਦਾ। ਜੋਤਿਸ਼ੀ ਨੂੰ ਮੋਕ ਲਵਾਉਣ ਵਾਲੀ ਇਹ ਕਾਰਵਾਈ ਦੇਖਣ ਲਈ ਪਿੱਛੇ ਖੜ੍ਹੇ ਵਲੈਤੀ ਪੰਜਾਬੀਆਂ ਦਾ ਝੁਰਮਟ ਜਿਹਾ ਬਣ ਗਿਆ ਸੀ। ਜਦੋਂ ਮੈਂ ਉਥੋਂ ਉੱਠਿਆ ਤਾਂ ਪ੍ਰਵਾਸੀ ਪੰਜਾਬਣਾਂ ਨੇ ਹੌਲੀ ਹੌਲੀ ਬੁੜਬੁੜਾਉਂਣਾ ਸ਼ੁਰੂ ਕਰ ਦਿੱਤਾ ਜਿਵੇਂ ਮੈਂ ਉਨ੍ਹਾਂ ਦੇ 'ਰੱਬ' ਦੀ ਇੱਜ਼ਤ ਨੂੰ ਹੱਥ ਪਾ ਲਿਆ ਹੋਵੇ । ਉਹਨਾਂ ਦਾ ਜਥਾ ਫਿਰ ਜੋਤਿਸ਼ੀ ਦੇ ਸਿਰਹਾਣੇ ਜਾ ਖੜ੍ਹਾ ਹੋਇਆ। ਮੈਂ ਸੋਚਦਾ ਰਹਿ ਗਿਆ ਕਿ ਇਨ੍ਹਾਂ ਲੋਕਾਂ ਨੇ ਸੋਨੇ ਨਾਲ ਹੱਥ ਅਤੇ ਗਲ ਭਰੇ ਹੋਏ ਹਨ, ਔਰਤਾਂ ਦੇ ਗਹਿਣਿਆਂ ਦਾ ਤਾਂ ਅੰਦਾਜ਼ਾ ਹੀ ਨਹੀਂ, ਸਿਹਤਾਂ ਵੀ ਹੱਟੀਆਂ ਕੱਟੀਆਂ ਹਨ, ਫਿਰ ਇਨ੍ਹਾਂ ਨੇ ਹੱਥ ਦਿਖਾਕੇ ਹੋਰ ਕਿਹੜੀ ਤੰਗੀ ਦੂਰ ਕਰਵਾਉਣੀ ਹੋਵੇਗੀ? ਸਾਡੇ ਦੇਸੀ ਪੰਜਾਬੀ ਵੀ ਸਾਡੇ ਪ੍ਰਵਾਸੀਆਂ ਦੀਆਂ ਮੂਰਖਤਾ ਭਰੀਆਂ ਹਰਕਤਾਂ ਤੋਂ ਅੰਦਰੋਂ ਹੈਰਾਨ ਹੁੰਦੇ ਹਨ।

ਪ੍ਰਵਾਸੀ ਪੰਜਾਬੀਆਂ ਦੀ ਇਸ ਡਾਵਾਂਡੋਲਤਾ, ਮੈਂ ਹੀ ਮੈਂ, ਅਤੇ ਮਾਨਸਿਕ ਅਧੂਰੇਪਨ ਦੀਆਂ ਧਾਰਨਾਵਾਂ ਦੇ ਖ਼ਾਸ ਕਾਰਨਾਂ ਵਿਚੋਂ ਕਈ ਹਨ, ਜਿਵੇਂ ਪ੍ਰਵਾਸੀ ਪੰਜਾਬੀ ਸਮਾਜ ਵਿਚ ਲੋਕਾਂ ਨੇ ਜ਼ਿੰਦਗੀ ਦੀਆਂ ਸੱਚਾਈਆਂ ਦਾ ਸਾਹਮਣਾ ਕਰਨ ਦੀ ਬਜਾਏ ਅਖੌਤੀ ਰੱਬ ਦੇ ਵਿਚੋਲਿਆਂ ਦੇ 'ਚਰਨੀਂ ਪੈਣਾ' ਅਤੇ ਆਪਣਿਆਂ ਦੇ 'ਜੜ੍ਹੀਂ ਪੈਣਾ' ਸਿੱਖ ਲਿਆ ਹੈ। ਨਹੀਂ ਤਾਂ ਗੋਡਿਆਂ ਦੇ ਦਰਦਾਂ ਦਾ ਚੌਂਕੀਆਂ ਭਰਨ ਜਾਂ ਜੋਤਿਸ਼ ਲਵਾਉਣ ਨਾਲ ਕੀ ਸਬੰਧ ਹੋ ਸਕਦਾ ਹੈ ? ਪਰ ਇਹ ਸ਼ਰੇਆਮ ਹੋ ਰਿਹਾ ਹੈ। ਸਾਡੇ ਪ੍ਰਵਾਸੀ ਸਮਾਜ ਵਿਚ ਦਸਾਂ-ਨਹੁੰਆਂ ਦੀ ਕਮਾਈ ਕਰਨ ਦੀ ਭਾਵਨਾ ਖਤਮ ਹੋ ਰਹੀ ਹੈ, ਵਿਹਲੇ ਰਹਿ ਕੇ ਮਾਇਆ ਕਮਾਉਣੀ ਸ਼ੌਕ ਬਣ ਗਏ ਹਨ। ਇਸ ਸ਼ੌਕ ਨੂੰ ਖਾਨਦਾਨੀ ਬੇਇੱਜ਼ਤੀ ਦੀ ਥਾਂ ਹੁਸ਼ਿਆਰੀ ਦਾ ਨਾਂ ਦਿੱਤਾ ਜਾਂਦਾ ਹੈ। ਜਾਲ੍ਹਸਾਜ਼ੀ ਅਤੇ ਦਾਨ ਪੁੰਨ ਇੱਕੋ ਪੱਲੜੇ ਵਿਚ ਤੁਲ ਰਹੇ ਹਨ। ਸਰਮਾਏਦਾਰੀ ਸੋਚ ਨੇ ਨਿਘਾਰ ਇੱਥੋਂ ਤੱਕ ਲਿਆ ਦਿੱਤਾ ਹੈ ਕਿ ਸ਼ਰੇਆਮ ਕਿਹਾ ਜਾਣ ਲੱਗ ਪਿਆ ਹੈ "ਦਸਾਂ ਨਹੁੰਆਂ ਦੀ ਕਮਾਈ ਨਾਲ ਬਣਦਾ ਹੀ ਕੀ ਹੈ"। ਜਿਸ ਸਮਾਜ ਵਿਚ ਧੋਖਾ ਧੜੀ ਦੇ ਕੇਸਾਂ ਵਿਚ ਸਜ਼ਾ-ਯਾਫਤਾ ਲੋਕ ਧਾਰਮਿਕ ਅਦਾਰਿਆਂ ਦੀ ਸੁੱਚਮ ਨੂੰ ਚਾਰ ਚੰਨ ਲਾਉਂਦੇ ਹੋਣ, ਜਿੱਥੇ ਧਾਰਮਿਕ ਰਹੁ-ਰੀਤਾਂ ਵੀ ਨਿੱਜੀ ਮੁਫਾਦਾਂ ਖਾਤਿਰ ਵੱਖਰੀਆਂ ਕਰ ਲਈਆਂ ਜਾਂਦੀਆਂ ਹੋਣ, ਜਿੱਥੇ ਇਕ ਫਿਰਕੇ ਦੇ ਕਿਸੇ ਨੌਜਵਾਨ "ਸੇਵਾਦਾਰ" ਨੂੰ ਬਾਬਾ ਜੀ ਦੱਸਿਆ ਜਾਵੇ ਅਤੇ ਦੂਜੇ ਫਿਰਕੇ ਦੇ ਬਾਬਿਆਂ ਨੂੰ ਪਖੰਡੀ ਕਿਹਾ ਜਾਵੇ, ਜਿੱਥੇ ਸੱਚ ਨੂੰ ਸੱਚ ਕਹਿਣਾ ਤਾਂ ਇਕ ਪਾਸੀ, ਸੱਚ ਕਹਿਣ ਵਾਲੇ ਦੇ ਵਿਰੋਧ ਵਿਚ ਡਟ ਜਾਣ ਨੂੰ ਸ਼ਾਨ ਸਮਝਿਆ ਜਾਂਦਾ ਹੋਵੇ, ਜਿਸ ਸਮਾਜ ਦੀ ਬਹੁਗਿਣਤੀ ਸੋਚ ਇਹ ਬਣ ਗਈ ਹੋਵੇ ਕਿ ਇਸ ਜਨਮ ਨੂੰ ਮਾਰੋ ਗੋਲੀ, ਅਗਲੇ ਜਨਮ ਨੂੰ ਸਫਲਾ ਕਰਨਾ ਹੀ ਸ਼ੁਭ ਕਰਮਨ ਹੈ ਤਾਂ ਮਨੁੱਖੀ ਚੇਤਨਾ ਸਿਰਫ ਨਿੱਜ ਤੱਕ ਹੀ ਸੀਮਤ ਨਾ ਹੋਵੇਗੀ ਤਾਂ ਕੀ ਹੋਵੇਗੀ? ਬੜੀ ਹਾਸੋਹੀਣੀ ਤਰਾਸਦੀ ਹੈ.........ਸਾਡੇ ਪ੍ਰਵਾਸੀਆਂ ਦੀ ਚੇਤਨਾ ਦੀ!!

*ਚਾਨਣ ਇੱਕ ਸੁਤੰਤਰ ਤੱਤ ਹੈ, ਸੂਰਜ ਦਾ ਅਣਖੀਲਾ ਬੱਚਾ। ਜਦੋਂ ਇਹ ਭਰਪੂਰ ਖੇੜੇ ਵਿਚ ਆਉਂਦਾ ਹੈ ਤਾਂ ਇਸ ਦੇ ਫੁੱਲ ਧਰਤੀ ਦੇ ਹੋਰ ਸਾਰੇ ਫੁੱਲਾਂ ਨਾਲੋਂ ਬਹੁਤ ਪਿਆਰ ਨਾਲ ਝੂਮਦੇ ਹਨ।*

*ਗੋਰਕੀ*

## ਜਾਦੂਗਰ ਨਾਲ ਸਰਸਰੀ ਗੱਲਾਂ

ਸਵਾਲ: ਤੁਹਾਡਾ ਨਾਂ ਕੀ ਹੈ?

ਜਵਾਬ: ਸਤਿਪ੍ਰਕਾਸ਼ ਸ਼ਰਮਾ ਜੂਨੀਅਰ ਜਾਦੂਗਰ।

ਸਵਾਲ: ਤੁਸੀਂ ਕਿੱਥੋਂ ਦੇ ਰਹਿਣ ਵਾਲੇ ਹੋਂ?

ਜਵਾਬ: ਕਾਨਪੁਰ (ਉੱਤਰ ਪ੍ਰਦੇਸ਼)।

ਸਵਾਲ: ਤੁਹਾਡੀ ਉਮਰ ਕਿੰਨੀ ਹੈ?

ਜਵਾਬ: 33 ਸਾਲ।

ਸਵਾਲ: ਆਪਦੇ ਪਿਤਾ ਦਾ ਪੂਰਾ ਨਾਂ ਕੀ ਹੈ?

ਜਵਾਬ: ਓਮ ਪ੍ਰਕਾਸ਼ ਸ਼ਰਮਾ।

ਸਵਾਲ: ਤੁਸੀਂ ਕਿੰਨੇ ਭਾਈ ਭੈਣ ਹੋਂ?

ਜਵਾਬ: ਤਿੰਨ ਭਰਾ ਇੱਕ ਭੈਣ।

ਸਵਾਲ: ਤੁਸੀਂ ਕਿੰਨੇ ਪੜ੍ਹੇ ਹੋਏ ਹੋਂ?

ਜਵਾਬ: ਸਾਰਿਆਂ ਨੇ ਇੰਜੀਨੀਅਰਿੰਗ ਕੀਤੀ ਹੋਈ ਹੈ।

ਸਵਾਲ: ਜਾਦੂ ਦੀ ਕਲਾ ਕਿਸ ਤੋਂ ਸਿੱਖੀ?

ਜਵਾਬ: ਕਿਸੇ ਤੋਂ ਨਹੀਂ। ਮੇਰੇ ਪਿਤਾ ਓ.ਪੀ.ਸ਼ਰਮਾ ਨੂੰ ਬਚਪਨ ਵਿਚ ਹੀ ਸ਼ੌਕ ਸੀ।

ਸਵਾਲ: ਆਪਦੇ ਪਾਸ ਕਿੰਨ ਹੈਲਪਰ ਕੰਮ ਕਰਦੇ ਹਨ?

ਜਵਾਬ: ਤਕਰੀਬਨ 150 ਲੜਕੇ-ਲੜਕੀਆਂ।

ਸਵਾਲ: ਮਲੇਰਕੋਟਲਾ ਵਿਚ ਕਾਲੇ ਇਲਮ ਵਾਲੇ ਤਾਂਤਰਿਕ-ਬਾਬੇ ਬਹੁਤ ਹਨ, ਤੁਹਾਡਾ ਇਨ੍ਹਾਂ ਬਾਰੇ ਕੀ ਖਿਆਲ ਹੈ?

ਜਵਾਬ: ਇਹ ਸਾਰੇ ਠੱਗ ਹਨ, ਜਨਤਾ ਨੂੰ ਇਨ੍ਹਾਂ ਸਾਰੇ ਠੱਗ-ਬਾਬਿਆਂ ਤੋਂ ਬਚਣਾ ਚਾਹੀਦੀ ਹੈ।

ਸਵਾਲ: ਤੁਸੀਂ ਜਾਦੂ ਦੀ ਕਲਾ ਨੂੰ ਕਿੰਨੇ ਚਿਰ ਲਈ ਚਲਾਓਗੇ?

ਜਵਾਬ: ਜਦ ਤੱਕ ਮੈਂ ਜਿਉਂਦਾ ਹਾਂ।

ਸਵਾਲ: ਕੀ ਆਪ ਜਾਦੂ ਨੂੰ ਗੈਬੀ ਸ਼ਕਤੀ ਸਮਝਦੇ ਹੋਂ?

ਜਵਾਬ: ਬਿਲਕੁਲ ਨਹੀਂ। ਜਾਦੂ ਤਾਂ ਇੱਕ ਕਲਾ ਹੈ, ਕੋਈ ਗੈਬੀ ਸ਼ਕਤੀ ਨਹੀਂ ।

ਸਵਾਲ: ਤੁਸੀਂ ਆਪਣੇ ਸਕੇ ਭਰਾ ਨੂੰ ਆਰੇ ਨਾਲ ਕੱਟ ਕੇ ਅਲੱਗ ਅਲੱਗ ਕਰ ਦਿੰਦੇ ਹੋ, ਕੀ ਇਹ ਕੱਟਿਆ ਜਾਂਦਾ ਹੈ?

ਜਵਾਬ: ਬਿਲਕੁਲ ਨਹੀਂ ਕੱਟਿਆ ਜਾਂਦਾ, ਇਹ ਵੀ ਵਿਗਿਆਨ ਦੇ ਢੰਗ ਨਾਲ ਹੀ ਕੀਤਾ ਜਾਂਦਾ ਹੈ।

ਸਵਾਲ: ਕੀ ਤੁਸੀਂ ਆਤਮਾ ਤੇ ਪ੍ਰਮਾਤਮਾ ਨੂੰ ਮੰਨਦੇ ਹੋ?

ਜਵਾਬ: ਬਿਲਕੁਲ ਨਹੀਂ ਮੰਨਦੇ। ਆਤਮਾ ਤੇ ਪ੍ਰਮਾਤਮਾ ਦੀ ਕੋਈ ਹੋਂਦ ਹੀ ਨਹੀਂ।

ਪੇਸ਼ਕਸ਼ : ਗੁਰਦੇਵ ਸਿੰਘ ਪੰਚ, ਇਕਾਈ ਸੰਦੌੜ

# ਭਵਿੱਖਬਾਣੀਆਂ ਨਿਰੋਲ ਗੱਪ

...ਹਰਚੰਦ ਭਿੰਡਰ

ਭਾਰਤ ਵਿਚ ਜੋਤਸ਼ੀਆਂ, ਭਵਿੱਖ ਦੇਖਣ ਵਾਲਿਆਂ ਤੇ ਹੋਰ 'ਚਮਤਕਾਰੀ ਬਾਬਿਆਂ' ਦੀ ਕੋਈ ਕਮੀ ਨਹੀਂ। ਇਨ੍ਹਾਂ ਵੱਲੋਂ ਕੀਤੀਆਂ ਜਾਂਦੀਆਂ ਭਵਿੱਖਬਾਣੀਆਂ ਬਹੁਤ ਸਾਰੇ ਅਖਬਾਰਾਂ ਤੇ ਮੈਗਜ਼ੀਨਾਂ ਵਿਚ ਪੜ੍ਹਨ ਨੂੰ ਮਿਲਦੀਆਂ ਹਨ। ਅੱਜ ਕੱਲ ਤਾਂ ਟੀ.ਵੀ. ਜਾਂ ਇੰਟਰਨੈਟ 'ਤੇ ਵੀ ਵੱਡੀ ਪੱਧਰ 'ਤੇ ਇਹ ਦੇਖਿਆ ਜਾ ਸਕਦਾ ਹੈ। ਇਨ੍ਹਾਂ ਨੂੰ ਅਜਿਹੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਕਿ ਇਹ ਗਲਤ ਹੋਣ ਦੇ ਬਾਵਜੂਦ ਵੀ ਅੰਧਵਿਸ਼ਵਾਸ਼ੀ ਮਾਨਸਿਕਤਾ ਵਾਲੇ ਲੋਕ ਇਨ੍ਹਾਂ ਦੇ ਆਪਣੀ ਸਮਝ ਮੁਤਾਬਿਕ ਅਰਥ ਕੱਢ ਕੇ ਉਹਨਾਂ ਤੋਂ ਪ੍ਰਭਾਵਿਤ ਹੋ ਜਾਂਦੇ ਹਨ।

ਪਿਛਲੀ ਸਦੀ ਦੇ ਨੌਵੇਂ ਦਹਾਕੇ ਭਾਵ ਕਿ 1984 (31 ਅਕਤੂਬਰ) ਨੂੰ ਆਪਣੇ ਸਕਿਊਰਟੀ ਗਾਰਡਾਂ ਹੱਥੋਂ ਹੋਈ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੀ ਮੌਤ ਅਤੇ 24 ਮਈ 1991 ਨੂੰ ਉਹਨਾਂ ਦੇ ਹੀ ਪੁੱਤਰ ਅਤੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੀ ਮਨੁੱਖੀ ਬੰਬ ਨਾਲ ਹੋਈਆਂ ਹੱਤਿਆਵਾਂ ਦੀਆਂ ਘਟਨਾਵਾਂ ਭਾਰਤ ਤੇ ਵਿਦੇਸ਼ਾਂ ਵਿਚ ਚਰਚਿਤ ਰਹੀਆਂ। ਭਵਿੱਖ ਵਕਤਾਵਾਂ ਨੇ ਇਨ੍ਹਾਂ ਘਟਨਾਵਾਂ ਨੂੰ ਅਜਿਹੀਆਂ ਭਵਿੱਖਬਾਣੀਆਂ ਦੇ ਚੌਖਟੇ ਵਿਚ ਫਿੱਟ ਕਰਨ ਦੀ ਕੋਸ਼ਿਸ਼ ਕੀਤੀ ਜੋ ਕਿ ਅਸ਼ਪਸਟ ਹੋਣ ਤੇ ਉਨ੍ਹਾਂ ਵਿਚੋਂ ਆਪਣੀ ਮਰਜ਼ੀ ਦੇ ਅਰਥ ਦਿੱਤੇ ਜਾ ਸਕਣ ਤੇ ਭਵਿੱਖ ਵਾਸਤੇ ਵੀ ਉਨ੍ਹਾਂ ਦੇ ਹਿਤ ਵਿਚ ਹੋਣ। ਇਸ ਨਜ਼ਰੀਏ ਤਹਿਤ ਉਨ੍ਹਾਂ ਦੀ ਨਜ਼ਰ ਫਰਾਂਸ ਦੇ ਭਵਿੱਖ-ਵਕਤਾ ਨਾਸਤਰੇਦਮਸ ਦੀਆਂ ਲਿਖੀਆਂ ਭਵਿੱਖਬਾਣੀਆਂ ਤੇ ਪਈ। ਇਸਨੇ ਭਵਿੱਖਬਾਣੀਆਂ ਦੀਆਂ ਦਸ ਸੈਂਚਰੀਆਂ ਲਿਖੀਆਂ ਹਨ। ਇਸ ਵਿਚਲੇ ਬੰਦ ਕਾਫੀ ਅਸ਼ਪਸਟ ਹਨ। ਇਹ 14 ਦਸੰਬਰ 1503 ਨੂੰ ਫਰਾਂਸ ਦੇ ਕਸਬੇ ਸੇਂਟੇ ਰੇਮੀ ਡੀ ਪ੍ਰੋਵੇਨਸ ਵਿਚ ਪੈਦਾ ਹੋਇਆ ਸੀ। ਇਸ ਨੇ ਆਪਣੇ ਨਾਨੇ ਕੋਲੋਂ ਜੋਤਿਸ਼ ਸਿੱਖਣਾ ਸ਼ੁਰੂ ਕੀਤੀ ਸੀ। ਪਰ ਇਸਦੇ ਪਿਤਾ ਨੇ ਇਸ ਨੂੰ ਡਾਕਟਰੀ ਦੀ ਵਿੱਦਿਆ ਦੁਆਈ। ਫਿਰ ਇਸਨੇ ਡਾਕਟਰੀ ਨੂੰ ਕਿੱਤੇ ਦੇ ਰੂਪ ਵਿਚ ਅਪਣਾਇਆ। ਸੰਨ 1537 ਵਿਚ ਇਸਦੀ ਪਤਨੀ ਤੇ ਬੱਚੇ ਪਲੇਗ ਦੀ ਬਿਮਾਰੀ ਨਾਲ ਮਰ ਗਏ। ਕਾਫੀ ਸਮਾਂ ਉਦਾਸੀ ਵਿਚ ਰਹਿਣ ਮਗਰੋਂ ਦੁਬਾਰਾ ਵਿਆਹ ਕਰਵਾਇਆ। ਫਿਰ 1550 ਈ: ਨੂੰ ਡਾਕਟਰੀ ਦਾ ਕਿੱਤਾ ਛੱਡ ਕੇ ਭਵਿੱਖਬਾਣੀਆਂ ਲਿਖਣ ਵੱਲ ਹੋ ਗਿਆ। ਇਸਦੀ ਭਵਿੱਖ ਦੇਖਣ ਦੀ ਵਿਧੀ ਵੀ ਇਸ ਦੇ ਲਿਖਣ ਮੁਤਾਬਕ ਸਵੈ-ਸੰਮੋਹਨ ਵਾਲੀ ਹੀ ਸੀ।

1991 ਈਸਵੀ ਦੇ ਸਮੇਂ ਭਾਰਤ ਵਿਚ ਇਸ ਦੀਆਂ ਭਵਿੱਖਬਾਣੀਆਂ ਤੇ ਆਧਾਰਤ ਕਈ ਕਿਤਾਬਾਂ ਪ੍ਰਕਾਸ਼ਿਤ ਹੋਈਆਂ ਅਤੇ ਵੱਡੀ ਗਿਣਤੀ ਵਿਚ ਵਿਕੀਆਂ। ਇਨ੍ਹਾਂ ਤੋਂ ਅਖਬਾਰਾਂ ਵਾਲਿਆਂ ਨੇ ਪ੍ਰਭਾਵਿਤ ਹੋ ਕੇ ਲੇਖ ਵੀ ਪਹਿਲ ਦੇ ਤੌਰ 'ਤੇ ਛਾਪੇ। ਇਸ ਦੌੜ ਵਿਚ ਖੇਤਰੀ ਅਖਬਾਰ ਵੀ ਪਿੱਛੇ ਨਹੀਂ ਰਹੇ। ਇਸ ਦੀ ਉਦਾਹਰਣ 6 ਫਰਵਰੀ 1994 ਦੇ ਅਜੀਤ ਅਖਬਾਰ ਦੇ ਐਤਵਾਰ ਦੇ ਮੈਗਜ਼ੀਨ ਦੇ ਪਹਿਲੇ ਪੰਨੇ 'ਤੇ ਛਪੇ ਅਮਰੀਕ ਡੋਗਰਾ ਦੇ ਲੇਖ 'ਨਾਸਤਰੇਦਮਸ ਦੀਆਂ ਸਨਸਨੀਖੇਜ਼ ਭਵਿੱਖਬਾਣੀਆਂ' ਹੈ। ਜਿਸ ਵਿਚ ਲੇਖਕ ਲਿਖਦਾ ਹੈ "...ਉਸ ਦੀਆਂ ਬਹੁਤ ਸਾਰੀਆਂ ਡਾਇਰੀਆਂ ਵਕਤ ਦਾ ਦੈਂਤ ਨਿਗਲ ਗਿਆ ਹੈ। ਫਿਰ ਵੀ ਪਿੱਛੇ ਜਿਹੇ ਉਸ ਦੀ ਖਸਤਾ ਹਾਲਤ ਵਿਚ ਇਕ ਡਾਇਰੀ ਪ੍ਰਾਪਤ ਹੋਈ ਹੈ। ਬਿਲਕੁਲ ਹੀ ਭੁਸੜਾ ਬਣੀ ਹੋਈ। ਕਾਗਜ਼ ਬੋਦੇ (ਖਸਤਾ) ਹੋਣ ਦੇ ਬਾਵਜੂਦ ਇਹ ਪੜ੍ਹੀ ਜਾ ਸਕਦੀ ਹੈ। ਇਹ ਡਾਇਰੀ 47 ਸਾਲਾਂ ਦੇ ਖੋਜੀ ਜੀਵਨ ਨਲਾਡ ਨੂੰ ਬਹੁਤ ਮਿਹਨਤ ਤੋਂ ਬਾਅਦ ਇਕ ਗੁੰਬਦ ਵਿਚੋਂ ਪ੍ਰਾਪਤ ਹੋਈ ਹੈ ਜਿਹੜਾ ਪੈਰਿਸ ਚਰਚ ਦੀ ਪੂਜਾ ਵਾਲੀ ਜਗ੍ਹਾ ਦੇ ਥੱਲੇ ਹੈ। ਇਸ ਵਿਚ 1999 ਤੋਂ ਲੈ ਕੇ 2004 ਤੱਕ ਹੋਣ ਵਾਲੀਆਂ ਵਿਸ਼ਵ ਦੇ ਪੱਧਰ ਦੀਆਂ ਮਹਾਨ ਤਬਦੀਲੀਆਂ ਦੀ ਸਨਸਨੀਖੇਜ਼ ਵਿਆਖਿਆ ਹੈ।"

ਹੁਣ ਜਦ ਕਿ 2005 ਦਾ ਸਾਲ ਚੱਲ ਰਿਹਾ ਹੈ ਆਓ ਦੇਖੀਏ ਕਿ ਕੀ ਇਹ ਸੱਚ ਹੋਈਆਂ ਜਾਂ ਗੱਪ।

***ਪਹਿਲੀ ਭਵਿੱਖਬਾਣੀ:*** 1994 ਸਾਲ ਦੇ ਆਰੰਭ ਵਿਚ ਭਾਰੀ ਆਰਥਿਕ ਸੰਕਟ ਉਭਰੇਗਾ ਪਰ ਵਿਸ਼ਵ-ਵਿਆਪੀ ਵਿਉਪਾਰ ਸਮਝੌਤਿਆਂ ਕਰਕੇ ਖੁਸ਼ਹਾਲੀ ਪੈਦਾ ਹੋ ਜਾਵੇਗੀ।

***ਹਕੀਕਤ -*** ਦਰਅਸਲ ਉਸ ਸਮੇਂ ਜੋ ਆਰਥਿਕ ਸਥਿਤੀ ਸੀ ਉਹ ਅਖਬਾਰ ਦੇ ਲੇਖਕ ਦੇ ਧਿਆਨ ਵਿਚ ਹੀ ਸੀ ਫਿਰ ਵੀ 1994 ਵਿਚ ਕੋਈ ਭਾਰੀ ਆਰਥਿਕ ਸੰਕਟ ਨਹੀਂ ਉਭਰਿਆ ਉਲਟਾ 1993 ਦੀ ਸਥਿਤੀ ਵਿਚ ਦੇਖੀਏ ਤਾਂ 1994 ਵਿਚ ਸੁਧਾਰ ਹੀ ਆਇਆ ਹੈ।

***ਦੂਜੀ ਭਵਿੱਖਬਾਣੀ:*** ਸੁਪਰ ਸਟਾਰ ਮਾਈਕਲ ਜੈਕਸਨ 1994 ਵਿਚ ਆਪਣੀ ਆਵਾਜ਼ ਅਤੇ ਸੰਗੀਤ ਦੇ ਭਵਿੱਖ ਤੋਂ ਹੱਥ ਧੋ ਲਵੇਗਾ। ਉਸ ਉਪਰ ਲੱਗੇ ਬਦਫੈਲੀ ਦੇ ਦੋਸ਼ਾਂ ਕਰਕੇ ਉਸਦੀ ਲੋਕਪ੍ਰਿਯਤਾ ਘਟ ਜਾਵੇਗੀ। ਪਰ ਉਹ ਓਪਰਾ ਵਿਨਫਰੇਮ ਨਾਂ ਦੀ ਲੜਕੀ ਦੇ ਇਸ਼ਕ ਵਿਚ ਬਹੁਤ ਲੀਨ ਹੋ ਜਾਵੇਗਾ। ਇਉਂ ਉਸ ਨੂੰ ਸੱਚੇ ਪਿਆਰ ਦੀ ਪ੍ਰਾਪਤੀ ਹੋਵੇਗੀ।

***ਹਕੀਕਤ:*** ਉਸ ਉਪਰ 1992 ਤੋਂ ਹੀ ਅਜਿਹੇ ਦੋਸ਼ ਲੱਗ ਰਹੇ ਸਨ। ਹੁਣ ਉਹ ਅਜਿਹੇ ਕੇਸਾਂ ਤੋਂ ਬਰੀ ਹੋ ਗਿਆ ਜਿਸ ਤੋਂ ਪਤਾ ਲੱਗਾ ਹੈ ਕਿ ਉਸਨੂੰ ਬਲੈਕ ਮੇਲ ਕੀਤਾ ਗਿਆ ਸੀ। ਕਿਸੇ ਓਪਰਾ ਵਿਨਫਰੇਮ ਨਾਂ ਦੀ ਲੜਕੀ ਦੇ ਇਸ਼ਕ ਦੀ ਕੋਈ ਕਹਾਣੀ ਸੁਣਨ ਵਿਚ ਨਹੀਂ ਆਈ।

***ਤੀਜੀ ਭਵਿੱਖਬਾਣੀ:1995:*** ਫੀਡਲ ਕਾਸਟਰੋ ਚੰਗਾ ਧਨ-ਮਾਲ ਲੈ ਕੇ ਕਿਊਬਾ ਵਿਚੋਂ ਫਰਾਰ ਹੋ ਜਾਵੇਗਾ ਅਤੇ ਦੱਖਣੀ ਅਮਰੀਕਾ ਵਿਚ ਸ਼ਰਨ ਲਏਗਾ।

***ਹਕੀਕਤ:*** ਇਹ ਭਵਿੱਖਬਾਣੀ ਬਿਲਕੁਲ ਗਲਤ ਸਾਬਤ ਹੋਈ ਹੈ।

***ਚੌਥੀ ਭਵਿੱਖਬਾਣੀ 1996:*** ਜਾਰਜ ਬਰਨਜ਼ (ਸਦਾ ਬਹਾਰ ਮਖੌਲੀਆ) ਜਿੱਥੇ ਆਪਣਾ 100ਵਾਂ ਜਨਮ ਦਿਨ ਮਨਾਵੇਗਾ ਉਥੇ ਉਹ 21 ਸਾਲਾਂ



ਦੀ ਮਾਡਲ ਨਾਲ ਵਿਆਹ ਕਰਵਾ ਕੇ ਵਿਵਾਦ ਖੜਾ ਕਰੇਗਾ।

***ਹਕੀਕਤ:*** ਅਜਿਹਾ ਕੋਈ ਵਿਆਹ ਨਹੀਂ ਹੋਇਆ। ਪ੍ਰਾਪਤ ਜਾਣਕਾਰੀ ਮੁਤਾਬਿਕ ਇਹ ਭਵਿੱਖਬਾਣੀ ਵੀ ਝੂਠੀ ਸਾਬਤ ਹੋਈ ਹੈ।

***ਪੰਜਵੀ ਭਵਿੱਖਬਾਣੀ:*** ਸੈਂਕੜੇ ਵਿਅਕਤੀ ਉਦੋਂ ਮਾਰੇ ਜਾਣਗੇ ਜਦੋਂ ਕਿ ਇਕ ਸਨਕੀ ਜਪਾਨੀ ਪਾਇਲਟ ਆਪਣਾ ਜਹਾਜ਼ ਭਰੇ ਹੋਏ ਸਮੁੰਦਰੀ ਲਾਈਨਰ ਵਿਚ ਪਰਲ ਹਾਰਬਰ ਦਿਵਸ ਨੂੰ ਸਿੱਧਾ ਉਸ ਵਿਚ ਮਾਰੇਗਾ।

***ਹਕੀਕਤ:*** ਅਜਿਹਾ ਕੁਝ ਨਹੀਂ ਵਾਪਰਿਆ ਭਾਵੇਂ ਕਿ ਕਈ ਲੇਖਕਾਂ ਨੇ ਇਸ ਭਵਿੱਖਬਾਣੀ ਨੂੰ ਸਤੰਬਰ 2001 ਵਿਚ ਨਿਊਯਾਰਕ ਦੇ ਵਰਲਡ ਟਰੇਡ ਸੈਂਟਰ ਨਾਲ ਜੋੜਿਆ ਹੈ। ਚੇਤੇ ਰਹੇ ਕਿ ਇਹ ਲੇਖਕ ਇਸਨੂੰ 1996 ਵਿਚ ਵਾਪਰਨ ਬਾਰੇ ਕਹਿੰਦਾ ਹੈ। ਹੋਰ ਲੇਖਕ ਇਸ ਤਰ੍ਹਾਂ ਦੀ ਭਵਿੱਖਬਾਣੀ ਨੂੰ 7 ਦਸੰਬਰ 1941 ਨੂੰ ਦੂਜੇ ਵਿਸ਼ਵ ਯੁੱਧ ਸਮੇਂ ਪਰਲ ਹਰਬਰ ਨਾਂ ਦੇ ਨੇਵੀ ਦੇ ਸੈਨਿਕ ਅੱਡੇ ਉਤੇ ਜਪਾਨੀ ਹਮਲੇ ਨਾਲ ਜੋੜਦੇ ਹਨ ਜਿਸ ਵਿਚ ਅਮਰੀਕੀ ਫੌਜਾਂ ਦਾ ਬਹੁਤ ਨੁਕਸਾਨ ਹੋਇਆ ਸੀ।

***ਛੇਵੀਂ ਭਵਿੱਖਬਾਣੀ:*** ਬਿਲ ਕਲਿੰਟਨ ਦੁਬਾਰਾ ਚੋਣ ਨਹੀਂ ਲੜੇਗਾ ਪਰ ਉਸ ਦੇ ਘਰ ਵਾਲੀ ਹਿਲੇਰੀ ਕਲਿੰਟਨ ਅਮਰੀਕਾ ਦੀ ਪਹਿਲੀ ਇਸਤਰੀ ਪ੍ਰਧਾਨ ਹੋਵੇਗੀ। ਉਹ ਭਾਰੀ ਬਹੁਮੱਤ ਨਾਲ ਜਿੱਤੇਗੀ। ਬਿਲ ਕਲਿੰਟਨ ਦੀ ਹਰਮਨ-ਪਿਆਰਤਾ ਲਗਾਤਾਰ ਘਟਦੀ ਜਾਵੇਗੀ ਤੇ ਉਸਦਾ ਰਾਜਨੀਤਕ ਭਵਿੱਖ ਤਬਾਹ ਹੋ ਜਾਵੇਗਾ। ਅਮਰੀਕਾ ਦੀ ਉਪ-ਪ੍ਰਧਾਨ ਵੀ ਇਸ ਤਰ੍ਹਾਂ ਹੀ ਹੋਵੇਗੀ।

***ਹਕੀਕਤ:*** ਬਿਲ ਕਲਿੰਟਨ ਦੁਬਾਰਾ ਚੋਣ ਲੜਕੇ ਪ੍ਰਧਾਨ ਬਣਿਆ ਤੇ 2000 ਤੱਕ ਇਸ ਅਹੁਦੇ ਤੇ ਰਿਹਾ ਤੇ ਅਮਰੀਕਾ ਦਾ ਉਪ-ਪ੍ਰਧਾਨ ਅਲ ਗੌਰ ਨਾਮ ਵਿਅਕਤੀ ਸੀ।

***ਸੱਤਵੀਂ ਭਵਿੱਖਬਾਣੀ 1997:*** ਨਸ਼ੀਲੀਆਂ ਦਵਾਈਆਂ (ਪਾਊਡਰ ਅਤੇ ਪੀਣ ਵਾਲੀਆਂ) ਨੂੰ ਕਾਨੂੰਨੀ ਰੂਪ ਦਿੱਤਾ ਜਾਵੇਗਾ। ਕੌਮੀ ਜੁਰਮਾਂ ਦੀ ਦਰ ਵਿਚ ਜ਼ਬਰਦਸਤ ਗਿਰਾਵਟ ਆਵੇਗੀ। ਪਹਿਲੇ ਛੇ ਮਹੀਨਿਆਂ ਲਈ ਇਲਾਜ-ਕੇਂਦਰ ਖੋਲ੍ਹੇ ਜਾਣਗੇ ਪਰ ਇਹ ਲੰਬੇ ਸਮੇਂ ਲਈ ਲਾਭਦਾਇਕ ਹੋਣਗੇ।

***ਹਕੀਕਤ:*** ਇਹ ਭਵਿੱਖਬਾਣੀ ਕਿਸ ਦੇਸ਼ ਨਾਲ ਸਬੰਧਤ ਹੈ, ਸਪਸ਼ਟ ਨਹੀਂ। ਫਿਰ ਵੀ ਅੰਤਰ-ਰਾਸ਼ਟਰੀ ਤੌਰ 'ਤੇ ਅਜਿਹਾ ਕੁਝ ਨਹੀਂ ਹੋਇਆ। ਜੇਕਰ ਅਮਰੀਕਾ ਨਾਲ ਹੈ ਤਾਂ ਵੀ ਝੂਠੀ ਹੀ ਹੈ।

***ਅੱਠਵੀਂ ਭਵਿੱਖਬਾਣੀ:*** ਮੈਡੋਨਾ ਅਮਰੀਕਾ ਦੀ ਸੈਨੇਟ ਵਿਚ ਭਾਰੀ ਬਹੁਮਤ ਨਾਲ ਜਿੱਤੇਗੀ ਤੇ ਦੁਨੀਆਂ ਨੂੰ ਹੈਰਾਨ ਕਰ ਦੇਵੇਗੀ। ਉਹ ਇਕ ਹੋਰ ਮਹਿਲਾ ਨਾਲ ਸ਼ਾਦੀ ਕਰੇਗੀ ਤੇ ਇਹ ਰਸਮ ਟੀ.ਵੀ. 'ਤੇ ਦਿਖਾਈ ਜਾਵੇਗੀ।

***ਹਕੀਕਤ:*** ਮੈਡੋਨਾ ਨੇ ਰਾਜਨੀਤੀ ਵਿਚ ਹਿੱਸਾ ਨਹੀਂ ਲਿਆ ਨਾ ਹੀ ਉਹ ਸੈਨੇਟ ਦੀ ਮੈਂਬਰ ਬਣੀ। ਉਸਨੇ ਵਿਆਹ ਇਕ ਔਰਤ ਨਾਲ ਨਹੀਂ ਸਗੋਂ ਗਾਇ ਰਿੱਚੀ ਨਾਮਕ ਇਕ ਅੰਗਰੇਜ਼ ਫਿਲਮ ਡਾਇਰੈਕਟਰ ਨਾਲ ਕਰਵਾਇਆ ਹੋਇਆ ਹੈ।

***ਨੌਂਵੀਂ ਭਵਿੱਖਬਾਣੀ:*** ਰੂਸ ਦਾ ਹੱਦੋਂ ਵੱਧ ਰਾਸ਼ਟਰਵਾਦੀ ਵਲਾਦੀਮੀਰ ਯਰੀਕੋਵਸਕੀ ਰੂਸ ਦਾ ਪ੍ਰਧਾਨ ਬਣਨ ਲਈ ਯੇਲਸਤਿਨ ਦੀ ਵਿਰੋਧਤਾ ਕਰੇਗਾ ਪਰ ਉਸ ਨੂੰ ਉਦੋਂ ਹਾਰ ਹੋਵੇਗੀ ਜਦੋਂ ਉਸਨੂੰ ਹੋਈ ਏਡਜ਼ ਦੀ ਬਿਮਾਰੀ ਬਾਰੇ ਪਤਾ ਲੱਗੇਗਾ। ਇਸ ਬਿਮਾਰੀ ਲਈ ਉਹ ਸੀ.ਆਈ.ਏ. ਨੂੰ ਦੋਸ਼ੀ ਕਰਾਰ ਦੇਵੇਗਾ।

***ਹਕੀਕਤ:*** ਵਲਾਦੀਮੀਰ ਯਰੀਨੋਂਵਸਕੀ ਨੇ ਬੋਰਿਸ ਯੇਲਸਤਿਨ ਦੇ ਵਿਰੁੱਧ ਚੋਣ ਲੜੀ ਸੀ ਪਰ ਉਸ ਦੀ ਹਾਰ ਏਡਜ਼ ਕਾਰਨ ਨਹੀਂ ਸਗੋਂ ਰਾਜਨੀਤਕ ਕਾਰਨਾਂ ਕਾਰਨ ਹੋਈ ਸੀ ਅਤੇ ਉਹ ਅਜੇ ਤੱਕ ਠੀਕ ਹੈ।

***ਦਸਵੀਂ ਭਵਿੱਖਬਾਣੀ 1998:*** ਅਮੇਜਨ ਜੰਗਲ ਵਿਚਲੇ ਇਕ ਪੌਦੇ ਤੋਂ ਇਕ ਅਦਭੁੱਤ ਦਵਾਈ ('ਜੀਵਨ ਲਈ ਜਾਦੂਮਈ ਅੰਮ੍ਰਿਤ') ਬਣਾਈ ਜਾਵੇਗੀ ਜਿਹੜੀ ਏਡਜ਼ ਦੀ ਬਿਮਾਰੀ ਲਈ, ਜੋੜ-ਦਰਦਾਂ, ਕੈਂਸਰ ਅਤੇ ਅੱਧੇ ਸਿਰ-ਦਰਦ ਦੇ ਇਲਾਜ ਲਈ ਵਰਤੀ ਜਾਵੇਗੀ।

***ਹਕੀਕਤ:*** ਅਜਿਹੀ 'ਚਮਤਕਾਰੀ ਦਵਾਈ' ਅਜੇ ਤੱਕ ਵੀ ਹੋਂਦ ਵਿਚ ਨਹੀਂ ਆਈ। ਇਕ ਅਜਿਹੀ ਹੀ ਕਿਤਾਬ ਵਿਚ ਇਸ ਦਾ ਇਲਾਜ ਪੁਲਾੜ ਵਿਚਲੀ ਪ੍ਰਯੋਗਸ਼ਾਲਾ ਵਿਚ ਲੱਭਣ ਬਾਰੇ ਕਹੀ ਹੈ।

***ਗਿਆਰਵੀਂ ਭਵਿੱਖਬਾਣੀ:1999*** ਵਿਚ ਨਵੀਂ ਦਿੱਲੀ ਦੇ ਦੁਆਲੇ ਇਕ ਪ੍ਰਮਾਣੂ ਹਾਦਸਾ ਵਾਪਰੇਗਾ('ਇਕ ਅਦਿੱਖ ਕਾਤਲ')ਜਿਸ ਵਿਚ ਹਜ਼ਾਰਾਂ ਬੰਦੇ ਮਾਰੇ ਜਾਣਗੇ ਅਤੇ ਲੱਗਾਂ ਵਿਅਕਤੀ ਪ੍ਰਭਾਵਿਤ ਹੋਣਗੇ। ਆਉਣ ਵਾਲੀ ਪੀੜ੍ਹੀ ਮਹਾਂਮਾਰੀ ਤੋਂ ਪ੍ਰਭਾਵਿਤ ਹੋਵੇਗੀ।

***ਹਕੀਕਤ:*** ਸਾਡੀ ਰਾਜਧਾਨੀ ਦਿੱਲੀ ਤੇ ਇਸ ਦੇ ਆਲੇ-ਦੁਆਲੇ ਵਸਦੇ ਲੋਕ ਸਹੀ ਸਲਾਮਤ ਹਨ। ਇਕ ਕਿਤਾਬ ਜੋ ਕਿ 'ਨਾਸਤਰੇ ਦਮਸ ਦੀਆਂ ਸੰਪੂਰਨ ਭਵਿੱਖਬਾਣੀਆਂ' ਡਾਇਮੰਡ ਪਾਕਟ ਬੁਕਸ ਨੇ ਛਾਪੀ ਹੈ ਵਿਚ 1999 ਨੂੰ ਮਹਾਨ ਤਬਾਹੀ ਵਾਲਾ ਮੰਨਿਆ ਹੈ। ਲੇਕਿਨ ਸਭ ਕੁਝ ਠੀਕ ਰਿਹਾ ਹੈ। ਇਕ ਹੋਰ ਕਿਤਾਬ ਵਿਚ ਵੀ ਅਜਿਹੀ ਵਿਆਖਿਆ ਕਰਦਿਆਂ ਲਿਖਿਆ ਗਿਆ ਹੈ ਕਿ ਅੱਤਵਾਦ ਫੈਲਾਉਣ ਵਾਲਾ ਆਦਮੀ ਅਸਮਾਨ ਤੋਂ ਉਤਰੇਗਾ ਤੇ 1999 ਵਿਚ ਤਬਾਹੀ ਮਚਾਏਗਾ। ਇਹ ਨੀਲੀ ਪਹਾੜੀ ਤੇ ਚੋਗਾ ਪਹਿਨੇਗਾ ਤੇ 27 ਸਾਲ ਦੁਨੀਆਂ ਨੂੰ ਤਬਾਹੀ ਦਾ ਤਾਂਡਵ ਦਿਖਾਵੇਗਾ।

***ਬਾਰਵੀਂ ਭਵਿੱਖਬਾਣੀ:*** ਰਾਸ਼ਟਰਪਤੀ ਹਿਲੇਰੀ ਕਲਿੰਟਨ ਇੰਟਰਨੈਸ਼ਨਲ ਕਾਂਗਰਸ ਆਫ ਯੂਨਿਟੀ ਦੀ ਸੁਪ੍ਰਸਿੱਧ ਚੇਅਰਪਰਸਨ ਹੋਵੇਗੀ ਜਿਸ ਵਿਚ ਅੰਤਰਰਾਸ਼ਟਰੀ ਹੱਦਬੰਦੀ ਨੂੰ ਖਤਮ ਕਰਨ ਲਈ ਵਿਸ਼ਵ ਦੇ ਨੇਤਾਵਾਂ ਵੱਲੋਂ ਵੋਟਾਂ ਪਾਈਆਂ ਜਾਣਗੀਆਂ। ਰਾਸ਼ਟਰਪਤੀ ਦੀ ਚੋਣ ਅਤੇ ਕਾਂਗਰਸ ਲਈ ਮਿਤੀ 2004 ਵਿਚ ਤਹਿ ਕੀਤੀ ਗਈ ਹੈ।

***ਹਕੀਕਤ:*** ਜਦ ਉਹ ਰਾਸ਼ਟਰਪਤੀ ਹੀ ਨਹੀਂ ਬਣ ਸਕੀ ਤਾਂ ਇੰਟਰਨੈਸ਼ਨਲ ਕਾਂਗਰਸ ਆਫ ਯੂਨਿਟੀ ਦੀ ਸੁਪ੍ਰਸਿੱਧ ਚੇਅਰਪਰਸਨ ਕਿਵੇਂ ਬਣ ਸਕਦੀ ਸੀ? ਇਸ ਤਰ੍ਹਾਂ 2004 ਵਿਚ ਹੋਣ ਵਾਲੀ ਪਲੈਨੇਟਰ ਰਾਸ਼ਟਰਪਤੀ ਚੋਣ ਦੀ ਭਵਿੱਖਬਾਣੀ ਗਲਤ ਸਾਬਤ ਹੋਈ।

***ਤੇਰਵੀਂ ਭਵਿੱਖਬਾਣੀ:2000*** ਵਿਚ ਓਪਰੇ ਲੋਕਾਂ ਨਾਲ ਆਖਰਕਾਰ ਸਰਕਾਰੀ ਤੌਰ 'ਤੇ ਮੇਲ-ਮਿਲਾਪ ਹੋਵੇਗਾ('ਆਕਾਸ਼ ਤੋਂ ਆਏ ਯਾਤਰੀ') ਯੂ.ਐਨ.ਓ. ਦੇ ਰਿਹਾਇਸ਼ੀ ਸਭਿਆਚਾਰਕ, ਡਾਕਟਰੀ ਅਤੇ ਤਕਨੀਕੀ ਜਾਣਕਾਰੀ ਦਾ ਤਬਾਦਲਾ ਕਰਨਗੇ ਅਤੇ

ਸਾਇੰਸਦਾਨਾਂ ਦੀ ਟੋਲੀ ਨੂੰ ਆਪਣੇ ਗ੍ਰਹਿ 'ਤੇ ਪਰਸਪਰ ਮੇਲ-ਮਿਲਾਪ ਵਜੋਂ ਲੈ ਜਾਣਗੇ।

***ਹਕੀਕਤ:*** ਅਜਿਹਾ 2000 ਵਿਚ ਤਾਂ ਕੀ ਹੁਣ 2005 ਤੱਕ ਵੀ ਨਹੀਂ ਹੋਇਆ।

***ਚੌਦਵੀਂ ਭਵਿੱਖਬਾਣੀ:*** ਸਾਇੰਸਦਾਨ ਅਨਾਜ ਦਾ ਬਦਲ ਪੈਦਾ ਕਰਨ ਦਾ ਰਾਹ ਵੀ ਲੱਭ ਲੈਣਗੇ। ਇਹ ਅਨਾਜ ਕੇਵਲ ਉਤਪਾਦਨ ਵਿਚ ਸਮਰੱਥ ਹੀ ਨਹੀਂ ਬਲਕਿ ਇਸ ਵਿਚ ਪੌਸ਼ਟਿਕ ਤੱਤ ਵੀ ਪੂਰੇ ਸੁਆਦ-ਭਰਪੂਰ ਹੋਣਗੇ। ਵਿਕਾਸਸ਼ੀਲ ਦੇਸ਼ਾਂ ਅਤੇ ਹੋਰਨਾਂ ਥਾਵਾਂ ਵਿਚੋਂ ਕਾਲ ਦੀ ਸਥਿਤੀ ਖਤਮ ਹੋ ਜਾਵੇਗੀ।

ਚੰਗਾ ਹੁੰਦਾ ਜੇਕਰ ਇਹ ਭਵਿੱਖਬਾਣੀ ਸੱਚ ਹੋ ਗਈ ਹੁੰਦੀ। ਪਰ ਅਜੇ ਤੱਕ ਤਾਂ ਸਰਮਾਏਦਾਰੀ, ਗਰੀਬ ਨੂੰ ਆਪਣਾ ਭੋਜਨ ਬਣਾ ਰਹੀ ਹੈ। ਇਸ ਨੂੰ ਹੀ ਸਭ ਤੱਤਾਂ ਨਾਲ ਭਰਪੂਰ ਮੰਨਦੀ ਹੈ।

***ਪੰਦਰਵੀਂ ਭਵਿੱਖਬਾਣੀ:2001*** ਵਿਚ ਲਾਚ ਨੈਸ ਨਾਂ ਦਾ ਦਾਨਵ(ਪਾਣੀ 'ਚ ਰਹਿਣ ਵਾਲਾ ਦੈਂਤ) ਡੁੱਬ ਰਹੇ ਨਾਵਿਕ ਦੀ ਜਾਨ ਬਚਾਉਣ ਲਈ ਪ੍ਰਗਟ ਹੋਵੇਗਾ। ਸਾਇੰਸਦਾਨਾਂ ਨੂੰ ਪਾਣੀ ਹੇਠੋਂ ਇਕ ਗੁਫਾ ਵਿਚੋਂ ਡਾਇਨਾਸੌਰ ਵਰਗੀਆਂ ਵੱਡ-ਅਕਾਰੀ ਦਰਜਨਾਂ ਆਕ੍ਰਿਤੀਆਂ ਪ੍ਰਾਪਤ ਹੋਣਗੀਆਂ।

***ਹਕੀਕਤ:*** ਅਜਿਹੀ ਕੋਈ ਖਬਰ ਨਹੀਂ ਮਿਲੀ ਭਾਵੇਂ ਕਿ 1998 ਦੇ ਜੂਨ ਦੇ ਮਹੀਨੇ ਵਿਚ ਕੌਮਾਂਤਰੀ ਪ੍ਰਦੇਸੀ ਵਿਚ ਖਬਰ ਸੀ ਕਿ ਅਮਰੀਕਾ ਦਾ ਸਮੁੰਦਰੀ ਪ੍ਰਾਣੀਆਂ ਬਾਰੇ ਵਿਗਿਆਨੀ ਬੌਇਮਨ, ਲੈਚ ਨੈਸ ਨਾਂ ਦੇ ਜਾਨਵਰ ਦੇ ਕੱਟਣ ਕਾਰਨ ਮਾਰਿਆ ਗਿਆ। ਪਰ ਬਹੁਤੇ ਲੋਕ ਇਸ ਤਰ੍ਹਾਂ ਦੇ ਸਮੁੰਦਰੀ ਜਾਨਵਰ ਦੀ ਹੋਂਦ ਵਿਚ ਵਿਸ਼ਵਾਸ਼ ਨਹੀਂ ਕਰਦੇ।

***ਸੋਲਵੀਂ ਭਵਿੱਖਬਾਣੀ:*** ਇਟਲੀ ਵਿਚ ਇਕ ਵਿਆਕਤੀ ਨੂੰ ਜੌੜੇ ਬੱਚੇ ਪੈਦਾ ਹੋਣਗੇ। ਡਾਕਟਰ ਵੱਲੋਂ ਉਸਦੇ ਜਣਨ-ਅੰਗਾਂ ਵਾਲੇ ਢਾਂਚੇ ਦੀ ਪੜਤਾਲ ਕੀਤੀ ਜਾਵੇਗਾ। ਉਸਦੇ ਹੋਰਨਾਂ ਅੰਗਾਂ ਨੂੰ ਵੱਖ ਕਰਕੇ ਉਸਨੂੰ ਗਰਭ ਧਾਰਨ ਕਰਨ ਤੇ ਬੱਚੇ ਪੈਦਾ ਹੋਣ ਯੋਗ ਬਣਾ ਦਿੱਤਾ ਜਾਵੇਗਾ।

***ਹਕੀਕਤ:*** ਇਹ ਭਵਿੱਖਬਾਣੀ ਆਪਾ-ਵਿਰੋਧੀ ਹੀ ਹੈ। ਪਹਿਲਾਂ ਕਿਹਾ ਹੈ ਬੱਚੇ ਪੈਦਾ ਹੋਣਗੇ, ਫਿਰ ਕਿਹਾ ਹੈ ਉਸਦਾ ਉਪਰੇਸ਼ਨ ਕਰਕੇ ਬੱਚੇ ਪੈਦਾ ਹੋਣ ਯੋਗ ਬਣਾ ਦਿੱਤਾ ਜਾਵੇਗਾ। ਇਸ ਤਰ੍ਹਾਂ ਦੀ ਭਵਿੱਖਬਾਣੀ ਠੀਕ ਕਿਵੇਂ ਹੋ ਸਕਦੀ ਹੈ। ਹਾਂ, ਹੋਰ ਕਈ ਲੋਕਾਂ ਨੇ ਵਿਰੋਧੀ ਸੈਕਸ ਦੀਆਂ ਨਿਸ਼ਾਨੀਆਂ ਨਜ਼ਰ ਆਉਣ 'ਤੇ ਸੈਕਸ ਬਦਲੀ ਉਪਰੇਸ਼ਨ ਜ਼ਰੂਰ ਕਰਵਾਇਆ ਹੈ, ਜੋ ਕਿ ਵਿਗਿਆਨ ਦੀ ਪ੍ਰਾਪਤੀ ਹੈ।

***ਸਤਾਰਵੀਂ ਭਵਿੱਖਬਾਣੀ:*** ਜਾਪਾਨ ਅਤੇ ਆਸਟਰੇਲੀਆ ਦੇ ਸਾਇੰਸਦਾਨਾਂ ਦੀ ਟੋਲੀ ਟਾਇਮ-ਰੈਵਲ ਨਾਂ ਦੀ ਮਸ਼ੀਨ ਈਜਾਦ ਕਰੇਗੀ। ਜੋ ਕੁਝ ਹੋਇਆ ਜਾਂ ਵਾਪਰਨ ਵਾਲਾ ਹੈ ਉਸ ਰਾਹੀਂ ਮਹਿਸੂਸ ਕੀਤਾ ਜਾ ਸਕੇਗਾ। ਪਰ ਕੋਈ ਤਬਦੀਲੀ ਉਸ ਵਿਚ ਨਹੀਂ ਕੀਤੀ ਜਾ ਸਕੇਗੀ। ਅੰਤਰਰਾਸ਼ਟਰੀ ਕਾਂਗਰਸ ਵੱਲੋਂ ਭਵਿੱਖ ਦੇ ਸਫਰ 'ਤੇ ਪਾਬੰਦੀ ਲਗਾ ਦਿੱਤੀ ਜਾਵੇਗੀ।

***ਹਕੀਕਤ:*** ਅਜਿਹੀ ਕੋਈ ਮਸ਼ੀਨ ਦੀ ਖੋਜ ਅਜੇ ਤੱਕ ਨਹੀਂ ਹੋਈ। ਜਦ ਜੋਤਿਸ਼ੀ 'ਅਜਿਹੀਆਂ ਭਵਿੱਖਬਾਣੀਆਂ ਕਰਨ 'ਤੇ ਉਨ੍ਹਾਂ ਦੇ ਮਾੜੇ ਪ੍ਰਭਾਵ ਰੋਕਣ ਲਈ ਮੌਜੂਦ ਹਨ ਫਿਰ ਇਸ ਮਸ਼ੀਨ ਦੀ ਜ਼ਰੂਰਤ ਹੀ ਕੀ ਹੈ। ਜੇਕਰ ਪਾਬੰਦੀ ਲਾਉਣੀ ਹੈ ਤਾਂ ਇਨ੍ਹਾਂ ਉਪਰ ਲਗਾਓ ਜਿਹੜੇ ਗ੍ਰਹਿ ਚਾਲਾਂ ਵਿਚ ਆਮ ਲੋਕਾਈ ਨੂੰ ਉਲਝਾ ਕੇ ਉਨ੍ਹਾਂ ਦੀਆਂ ਜੇਬਾਂ ਖਾਲੀ ਕਰਦੇ ਹਨ।

***ਅਠਾਰਵੀਂ ਭਵਿੱਖਬਾਣੀ:2004*** ਵਿਚ ਜਾਹਨ ਆਫ ਕੈਨੇਡੀ ਜੂਨੀਅਰ ਅਮਰੀਕਾ ਦਾ ਪ੍ਰਧਾਨ ਚੁਣਿਆ ਜਾਵੇਗਾ।

***ਹਕੀਕਤ:*** 2004 ਵਿਚ ਜਾਰਜ ਬੁਸ਼ ਜੂਨੀਅਰ ਦਬਾਰਾ ਪ੍ਰਧਾਨ ਚੁਣੇ ਗਏ ਹਨ।

ਇੱਥੇ ਇਹ ਲਿਖਣਾ ਜ਼ਰੂਰੀ ਹੋ ਗਿਆ ਹੈ ਕਿ ਕਿਤਾਬਾਂ ਵਿਚਲੀਆਂ ਭਵਿੱਖਬਾਣੀਆਂ ਦੀ ਵਿਆਖਿਆ, ਵਿਆਖਿਅਕਾਰਾਂ ਨੇ ਬੀਤ ਚੁੱਕੀਆਂ ਇਤਿਹਾਸਕ ਘਟਨਾਵਾਂ ਨਾਲ ਮੇਲ ਕੇ ਕੀਤੀ ਸੀ। ਪਰ ਇਸ ਲੇਖਕ ਨੇ ਭਵਿੱਖ ਵਿਚ ਵਾਪਰਨ ਵਾਲੀਆਂ ਘਟਨਾਵਾਂ ਬਾਰੇ ਕੀਤੀ ਸੀ। ਇਹ ਜਾਣਕਾਰੀ ਸੰਸਾਰ ਪੱਧਰ ਤੇ ਵਾਪਰੀਆਂ ਘਟਨਾਵਾਂ ਤੋਂ ਇਕੱਤਰ ਹੋਈ ਹੈ। ਹੋ ਸਕਦਾ ਹੈ ਇਕ ਅੱਧੀ ਘਟਨਾ ਸੱਚ ਹੋਈ ਹੋਵੇ ਜਿਹੜੀ ਕਿ ਮਹਿਜ਼ ਇਤਫਾਕ ਹੈ ਨਾ ਕਿ ਨਾਸਤਰੇਦਮਸ ਦੀਆਂ ਭਵਿੱਖਬਾਣੀਆਂ ਦਾ ਸੱਚ। ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ ਅਜਿਹੀਆਂ ਅਸਪਸ਼ਟ ਭਵਿੱਖਬਾਣੀਆਂ ਦਾ ਕੋਈ ਆਧਾਰ ਨਹੀਂ। ਇਸ ਦੀ ਇਕ ਹੋਰ ਉਦਾਹਰਣ ਹੈ ਕਿ ਇਕੋ ਭਵਿੱਖਬਾਣੀ ਨੂੰ ਇੰਦਰ ਗਾਂਧੀ ਤੇ ਇੰਗਲੈਂਡ ਦੀ ਪ੍ਰਥਮ ਮਹਾਰਾਣੀ ਨਾਲ ਜੋੜਿਆ ਗਿਆ ਹੈ। ਇੰਦਰਾ ਗਾਂਧੀ ਬਾਰੇ ਲਿਖਣ ਸਮੇਂ ਵਿਆਖਿਆਕਾਰ 70 'ਚੋਂ 3 ਘਟਾ ਕੇ ਉਸ ਦੀ ਉਮਰ ਨਾਲ ਜੋੜ ਦਿੰਦੇ ਹਨ ਤੇ ਨਵੀ ਸ਼ਤਾਬਦੀ ਸ਼ੁਰੂ ਹੋਣ ਪਹਿਲਾਂ 16 ਘਟਾ ਦਿੰਦੇ ਹਨ (ਉਸ ਦੀ ਮੌਤ 67 ਸਾਲ ਦੀ ਉਮਰ ਵਿਚ 1984 ਵਿਚ ਹੋਈ ਸੀ)। ਪਰ ਐਲਿਜ਼ਬੈਥ ਪਹਿਲੀ ਦੇ ਸਬੰਧ ਵਿਚ ਲਿਖਦੇ ਸਮੇਂ ਉਸ ਦੀ ਉਮਰ 70 ਸਾਲ ਤੇ ਉਸਦੀ ਮੌਤ 1603 ਵਿਚ ਹੋਈ ਦੱਸਦੇ ਹਨ। ਨਵੀਂ ਸਦੀ ਦੇ ਤਿੰਨ ਸਾਲ ਬਾਅਦ ਉਸ ਦੀ ਮੌਤ ਦੀ ਭਵਿੱਖਬਾਣੀ ਨੂੰ ਸੱਚੀ ਦੱਸਦੇ ਹਨ। ਸੋ ਇਸ ਤਰ੍ਹਾਂ ਇਨ੍ਹਾਂ ਭਵਿੱਖਬਾਣੀਆਂ ਵਿਚ ਕੋਈ ਸਚਾਈ ਨਹੀਂ।

### ਅੱਜ-ਨਾਮਾ

*ਤੀਸ ਮਾਰ ਖਾਂ*

ਲਾ ਕੇ ਜ਼ੋਰ ਨਾ ਦਸਵੀਂ ਪਾਸ ਹੋਈ,<br>
ਹਟ ਕੇ ਪੜ੍ਹਨ ਤੋਂ ਲੱਗਿਆ ਗਾਉਣ ਮੁੰਡਾ।<br>
ਲਾ ਕੇ ਫੱਟਾ ਫਿਰ ਬਹਿ ਗਿਆ ਡਾਕਟਰੀ ਦਾ,<br>
ਟੀਕੇ ਤਾਕਤ ਦੇ ਲੱਗਿਆ ਲਾਉਣ ਮੁੰਡਾ।<br>
ਲੱਗੀ ਜਦੋਂ ਸਕੀਮ ਨਾ ਸਿਰੇ ਇਹ ਵੀ,<br>
ਲੱਗਾ ਨਵੀਂ ਫਿਰ ਬਣਤ ਬਣਾਉਣ ਮੁੰਡਾ।<br>
ਕਾਲੇ ਇਲਮ ਦਾ ਬਹਿ ਗਿਆ ਮਾਹਰ ਬਣ ਕੇ,<br>
ਲੱਗਾ ਨੋਟ ਫਿਰ ਖੂਬ ਕਮਾਉਣ ਮੁੰਡਾ।<br>
ਰਾਹੂ, ਕੇਤੂ, ਸ਼ਨਿੱਚਰ ਦਾ ਡਰ ਪਾ ਕੇ,<br>
ਕਾਂਬਾ ਗਾਹਕ ਨੂੰ ਰੱਜ ਕੇ ਲਾਈ ਜਾਂਦਾ।<br>
ਬਚਣਾ ਚਾਹੋ ਤਾਂ ਕਰੋ ਉਪਾਅ ਭਾਈ,<br>
ਸ਼ਕਲ ਵੇਖ ਕੇ ਰੇਟ ਸੁਣਾਈ ਜਾਂਦਾ।



# ਜਲਵਾਯੂ ਬਦਲਾਅ

ਵਿਜੇ ਬੰਬੇਲੀ

ਪਿਛਲੇ ਤਿੰਨ ਕੁ ਦਹਾਕਿਆਂ ਤੋਂ ਵਾਤਾਵਰਣੀ ਮਾਹਿਰ ਚੇਤਾਵਨੀਆਂ ਦੇ ਰਹੇ ਹਨ ਕਿ ਦੁਨੀਆਂ ਦੇ ਜਲਵਾਯੂ ਵਿਚ ਤਿੱਖੀਆਂ ਤਬਦੀਲੀਆਂ ਆਉਣੀਆਂ ਸ਼ੁਰੂ ਹੋ ਚੁੱਕੀਆਂ ਹਨ। ਜਿਸਦੇ ਸਿੱਟੇ ਬੜੇ ਦੂਰ ਰਸ ਜਾਂ ਵਿਨਾਸ਼ਕਾਰੀ ਸਿੱਧ ਹੋਣ ਵਾਲੇ ਹਨ। ਕਾਰਨ; ਬੇਲਗਾਮ ਮਨੁੱਖੀ ਸਰਗਰਮੀਆਂ ਨੇ ਕੁਦਰਤੀ ਸਾਵੇਂਪਨ ਨੂੰ ਮਧੋਲ ਕੇ ਰੱਖ ਦਿੱਤਾ ਹੈ, ਜਿਸ ਕਰਕੇ ਵਾਤਾਵਰਣ ਅਤੇ ਜਲਵਾਯੂ ਚੱਕਰ ਪ੍ਰਭਾਵਿਤ ਹੋਇਆ ਹੈ। ਇਹ ਗੱਲ ਵੀ ਇਕ ਵਿਗਿਆਨਕ ਤੱਥ ਬਣ ਕੇ ਪ੍ਰਤੱਖ ਹੋ ਚੁੱਕੀ ਹੈ ਕਿ ਪ੍ਰਿਥਵੀ ਦੀ ਸਤਹ ਉਪਰਲਾ ਤਾਪਮਾਨ ਵੀ ਵਧਦਾ ਜਾ ਰਿਹਾ ਹੈ ਜਿਹੜਾ ਵਾਤਾਵਰਣ ਵਿਸ਼ੇਸ਼ ਕਰਕੇ ਸਮੁੱਚੇ ਜਲਵਾਯੂ ਨੂੰ ਗੜਬੜਾ ਰਿਹਾ ਹੈ।

ਵਾਤਾਵਰਣ ਦਾ ਵਿਸ਼ੇਸ਼ ਗੁਣ ਇਹ ਕਿ ਇਹ ਕੁਦਰਤਨ ਹੀ ਇਕਸਾਰ ਸੁਭਾਅ ਵਾਲਾ ਨਹੀਂ ਹੈ। ਵਾਤਾਵਰਣੀ ਪ੍ਰਸਥਿਤੀਆਂ; ਵਿਸ਼ੇਸ਼ ਕਰਕੇ ਜਲਵਾਯੂ, ਬਦਲਦੀਆਂ ਵੀ ਰਹਿੰਦੀਆਂ ਹਨ। ਕਦੀ ਕਦੀ ਇਹ ਤਬਦੀਲੀ ਬਹੁਤ ਸਹਿਜ ਚਾਲੇ ਆਉਂਦੀ ਹੈ, ਜੀਵ ਜੰਤੂ ਉਸ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦੇ ਹਨ। ਕਦੀ ਕਦੀ ਇਹ ਤਬਦੀਲੀ ਬੜੇ ਵੇਗ ਨਾਲ ਜਾਂ ਅਚਨਚੇਤੀ ਆ ਜਾਂਦੀ ਹੈ ਜਿਹੜੀ ਜੀਵਾਂ ਅਤੇ ਬਨਸਪਤੀ ਜਗਤ ਲਈ ਬੜੀ ਹਾਨੀਕਾਰਕ ਸਿੱਧ ਹੁੰਦੀ ਹੈ। ਜਿਹੜੇ ਪ੍ਰਾਣੀ ਜਾਂ ਪੌਦੇ ਇਸ ਤਬਦੀਲੀ ਅਨੁਸਾਰ ਆਪਣੇ ਆਪ ਨੂੰ ਢਾਲ ਲੈਣ ਉਹ ਤਾਂ ਬਚ ਜਾਂਦੇ ਹਨ ਪਰ ਜਿਹੜੇ ਬਰਾਬਰ ਨਹੀਂ ਤੁਰਦੇ ਉਹ ਮਰ ਜਾਂਦੇ ਹਨ।

ਜਦੋਂ ਕੁਦਰਤੀ ਕਾਰਨਾਂ ਰਾਹੀਂ ਵਿਘਟਨ ਕ੍ਰਿਆ ਹੁੰਦੀ ਹੈ ਤਾਂ ਇਹ ਮਨੁੱਖ ਲਈ ਗੁਣਕਾਰੀ ਸਿੱਧ ਹੁੰਦੀ ਹੈ ਜਿਸ ਤਹਿਤ ਅਸੀਂ ਖੇਤੀ ਕਾਰਜ ਕਰਦੇ ਹਾਂ। ਇਹ ਵਖਰੇਵਾਂ ਪ੍ਰਿਥਵੀ ਉਪਰ ਇਸ ਤਰ੍ਹਾਂ ਦੀਆਂ ਸ਼ਕਤੀਆਂ ਤੇ ਰੁਚੀਆਂ ਨੂੰ ਉਤਪੰਨ ਕਰ ਦਿੰਦਾ ਹੈ, ਜਿਸ ਨਾਲ ਜੁੜੇ ਸਮੁੱਚੇ ਜਲਵਾਯੂ ਦਾ ਤਾਣਾ-ਬਾਣਾ ਹੀ ਇਕਸਾਰ ਰਹਿਣ ਦੀ ਬਜਾਏ ਬਹੁਤ ਗੁੰਝਲਦਾਰ ਬਣ ਜਾਂਦਾ ਹੈ। ਇਸ ਤਰ੍ਹਾਂ ਧਰਤੀ ਉਪਰ ਵੱਖਰੇ ਵੱਖਰੇ ਜਲਵਾਯੂ ਖੇਤਰ ਉਤਪੰਨ ਹੋ ਜਾਂਦੇ ਹਨ। ਇਹ ਵਖਰੇਵਾਂ ਜੀਵਨ ਦੀ ਉਤਪਤੀ ਅਤੇ ਵਿਕਾਸ ਲਈ ਸੁਖਾਵਾਂ ਤੇ ਸਹਿਯੋਗੀ ਮਾਹੌਲ ਪੈਦਾ ਕਰਦਾ ਹੈ ਅਤੇ ਜੀਵਾਂ ਦੀਆਂ ਭਾਂਤ-ਸੁਭਾਂਤੀਆਂ ਸ਼੍ਰੇਣੀਆਂ ਉਤਪੰਨ ਕਰਨ ਵਿਚ ਸਹਾਈ ਹੁੰਦਾ ਹੈ।

ਹਰ ਜੀਵ ਇਕ ਵਿਸ਼ੇਸ਼ ਵੰਨਗੀ ਵਾਲੇ ਵਾਤਾਵਰਣ ਵਿਚ ਜੰਮਦਾ ਅਤੇ ਵਿਗਸਦਾ ਹੈ। ਏਸੇ ਨੂੰ ਜੀਵ-ਵਿਗਿਆਨੀ ਸਹਿਜ ਵਾਸ ਕਹਿੰਦੇ ਹਨ। ਸਹਿਜਵਾਸ, ਭੋਜਨ ਅਤੇ ਪਰਵਰਿਸ਼ ਦੇ ਸਾਧਨਾਂ ਵਿਚ ਆਏ ਵਖਰੇਵਿਆਂ ਸਦਕਾ ਜ਼ਿੰਦਗੀ ਦਾ ਵਧਣਾ-ਫੁੱਲਣਾ ਵੀ ਵੱਖ ਵੱਖ ਵੰਨਗੀਆਂ ਵਿਚ ਵੰਡਿਆ ਜਾਂਦਾ ਹੈ। ਜ਼ਿੰਦਗੀ ਨੂੰ ਮੌਲਣ ਲਈ ਬੇਸ਼ੁਮਾਰ ਵਸਤਾਂ ਅਤੇ ਢੁਕਵੀਆਂ ਪ੍ਰਸਥਿਤੀਆਂ ਦੀ ਲੋੜ ਹੁੰਦੀ ਹੈ ਜਿਨ੍ਹਾਂ ਦੀ ਪੂਰਤੀ ਵਾਤਾਵਰਣ ਹੀ ਕਰਦਾ ਹੈ ਅਤੇ ਰਸਾਇਣਕ ਅਤੇ ਭੌਤਿਕ ਤੱਤ ਵਿਕਾਸ ਦੀ ਘਾੜਤ ਘੜਦੇ ਹਨ। ਇਨ੍ਹਾਂ ਤੱਤਾਂ ਵਿਚ ਆਈਆਂ ਨਾਟਕੀ ਤਬਦੀਲੀਆਂ ਵਧਣ-ਫੁੱਲਣ ਦੀ ਕ੍ਰਿਆ ਨੂੰ ਬਦਲ ਦਿੰਦੀਆਂ ਹਨ।

ਵਾਤਾਵਰਣੀ ਵਖਰੇਵੇਂ ਨੂੰ ਉਤਪੰਨ ਕਰਕੇ ਜਲਵਾਯੂ ਬਦਲਾਅ ਨੂੰ ਤੀਬਰ ਕਰਨ ਵਿਚ ਕਈ ਕੁਦਰਤੀ ਅਤੇ ਮਨੁੱਖੀ ਕਾਰਨ ਸਹਾਈ ਹੁੰਦੇ ਹਨ। ਪ੍ਰੰਤੂ ਹੁਣ ਮਨੁੱਖ ਨੇ ਅਣਜਾਣਪੁਣੇ ਜਾਂ ਪਦਾਰਥੀ ਸਹੂਲਤਾਂ ਲਈ ਆਪਹੁਦਰੀ ਦੌੜ ਲਾ ਕੇ ਇਸ ਕਾਰਜ ਨੂੰ ਏਨਾ

**ਬਦਲਦਾ ਜਲਵਾਯੂ-ਵਿਸ਼ਵ ਸਾਂਝੇਦਾਰੀ ਦੀ ਲੋੜ!**

ਸੰਯੁਕਤ ਰਾਸ਼ਟਰ ਸੰਘ ਦੀ ਵਾਤਾਵਰਣੀ ਪ੍ਰੋਗਰਾਮ (ਯੂਨਿਪ) ਸੰਸਥਾ ਨੇ ਵੀਹਵੀਂ ਸਦੀ ਦੇ ਨੌਂਵੇਂ ਦਹਾਕੇ 'ਚ ਹੀ ਆਪਣਾ ਵਿਸ਼ਾ ਚੁਣਿਆ ਸੀ-"ਬਦਲਦਾ ਜਲਵਾਯੂ-ਵਿਸ਼ਵ ਸਾਂਝੇਦਾਰੀ ਦੀ ਲੋੜ ਹੈ"ਉਸਨੇ ਚਿਤਾਵਨੀ ਦਿੱਤੀ:

ਵਧਦੇ ਤਾਪਮਾਨ ਨੇ ਸਾਨੂੰ ਸਭਨਾਂ ਨੂੰ ਚਿੰਤਾਤੁਰ ਕਰ ਦਿੱਤਾ ਹੈ। ਹੁਣ ਉਨ੍ਹਾਂ ਭਾਗਾਂ ਵਿਚ ਵੀ ਹੜ੍ਹ ਤੇ ਝੱਖੜ ਆ ਸਕਦੇ ਹਨ ਜਿਨ੍ਹਾਂ ਕਦੀ ਇਸ ਦਾ ਪਹਿਲਾਂ ਤਜਰਬਾ ਨਹੀਂ ਕੀਤਾ। ਇਹ ਵਿਸ਼ਵਵਿਆਪੀ ਸਮੱਸਿਆ ਹੈ ਤੇ ਇਸ ਦਾ ਹੱਲ ਵੀ ਵਿਸ਼ਵਵਿਆਪੀ ਸਾਂਝੇਦਾਰੀ ਹੈ। ਵਿਸ਼ਵਵਿਆਪੀ ਨਿੱਘ ਓਨੀ ਦੇਰ ਵਧਦਾ ਰਹਿਣਾ ਹੈ, ਜਿੰਨੇ ਚਿਰ ਤੀਕ ਉਦਯੋਗਿਕ ਖੇਤਰ ਦੇ ਵਿਕਸਿਤ ਦੇਸ਼ ਵਿਕਾਸਸ਼ੀਲ ਦੇਸ਼ਾਂ ਨੂੰ ਸਾਫ ਤੇ ਪਲੀਲਤਾ ਰਹਿਤ ਤਕਨਾਲੋਜੀ ਦਾ ਸੌਖੀਆਂ ਸ਼ਰਤਾਂ ਤੇ ਨਿਰਯਾਤ ਨਹੀਂ ਕਰਦੇ। ਤਾਪਮਾਨ ਦੇ ਵਧਣ ਨਾਲ ਸਾਗਰ ਫੈਲ ਜਾਣਗ ਜਿਸ ਨਾਲ ਸਾਗਰੀ ਤਲ ਵਧ ਜਾਣਾ ਹੈ। ਦੁਨੀਆਂ ਦੇ ਅਤਿ-ਉਪਜਾਊ ਡੈਲਟਾ ਭਾਗ ਡੁੱਬ ਜਾਣਗੇ। ਬੰਗਲਾ ਦੇਸ਼, ਇੰਡੋਨੇਸ਼ੀਆ, ਚੀਨ ਤੇ ਭਾਰਤ ਨੂੰ ਬਹੁਤ ਵੱਡੇ ਉਪਜਾਊ ਖੇਤਰਾਂ ਤੋਂ ਹੱਥ ਧੋਣਾ ਪਵੇਗਾ। ਇਸ ਨਾਲ ਸਮੁੱਚੇ ਗਲੋਬ ਉਪਰਲੀ ਵਰਖਾ-ਬਣਤਰ ਵੀ ਬਦਲ ਜਾਣੀ ਹੈ। ਇਹ ਦ੍ਰਿਸ਼ ਕੁਝ ਇਸ ਤਰ੍ਹਾਂ ਦਾ ਕਿਆਸਿਆ ਜਾ ਰਿਹਾ ਹੈ-ਧਰੁਵੀ ਬਰਫਾਂ ਦਾ ਪਿਘਲਾਅ, ਸਾਗਰਾਂ ਵਿਚ ਹੜ੍ਹ, ਟਾਪੂ ਕੌਮਾਂ ਦਾ ਪ੍ਰਿਥਵੀ ਉਪਰੋਂ ਸਫਾਇਆ, ਤਟਵਰਤੀ ਭਾਗਾਂ ਉਪਰ ਹੜ੍ਹਾਂ ਦੀ ਮਾਰ, ਅਣਕਿਆਸੀਆਂ ਤੇ ਬੇਮਿਸਾਲ ਸ਼ਰਨਾਰਥੀ ਸਮੱਸਿਆ, ਦੇਸ਼ਾਂ ਅੰਦਰ ਲੁੱਟ-ਖਸੁੱਟ ਤੇ ਮਾਰ-ਧਾੜ, ਤਪਤ ਤੇ ਅਰਧ-ਤਪਤ ਖੰਡੀ ਖੇਤਰਾਂ ਵਿਚ ਜਥੇ ਬਹੁਤੀਆਂ ਵਿਕਾਸਸ਼ੀਲ ਕੌਮਾਂ ਹੀ ਰਹਿੰਦੀਆਂ ਹਨ, ਵੱਧ ਗਰਮੀ ਤੇ ਵੱਧ ਸੋਕਾ, ਐਮਜ਼ੋਨੀ ਭਾਗ ਵਿਚ ਤੂਫਾਨੀ ਝੱਖੜ, ਭੂਮਧ ਰੇਖਾ ਤੋਂ 35° ਉੱਤਰ ਤੇ ਦੱਖਣ ਵਿਚ ਭੋਜਨ ਦੇ ਸਾਧਨਾ ਦੀ ਕਮੀ, ਸਮਸ਼ੀਤ ਊਸ਼ਣੀ ਭਾਗਾਂ ਵਿਚ ਸਿਆਲ ਰੁੱਤ ਹੋਰ ਨਿੱਕੀ ਤੇ ਸੀਤ ਪਰ ਵਧੇਰੇ ਵਤਰੀਲੀ, ਉੱਤਰੀ ਅਮਰੀਕਾ ਦਾ ਅਨਾਜ ਗੁਦਾਮ ਧੂੜ ਦਾ ਝੱਖੜ, ਸੀਤ ਪ੍ਰਦੇਸ਼ਾਂ ਜਿਵੇਂ ਕਿ ਸਾਇਬੇਰੀਆ, ਕੈਨੇਡਾ ਤੇ ਸਕੈਂਡੇਨੇਵੀਆ ਵਿਚ ਗਰਮੀ ਦਾ ਵਾਧਾ।

ਤੀਖਣ ਅਤੇ ਮੰਦ ਕਰ ਦਿੱਤਾ ਹੈ ਕਿ ਸਮੁੱਚੇ ਕੁਦਰਤੀ ਸਾਵੇਂਪਨ ਵਿਚ ਵਿਗਾੜ ਤੇ ਪੇਚੀਦਗੀਆਂ ਉਤਪੰਨ ਹੋ ਗਈਆਂ ਹਨ। ਮਨੁੱਖ ਦੀਆਂ ਬੇਲਗਾਮ ਜ਼ਰਾਇਤੀ ਤੇ ਸਨਅਤੀ ਸਰਗਰਮੀਆਂ ਕਰਕੇ ਅਤੇ ਲੋਟੂ ਟੋਲਿਆਂ ਦੀਆਂ ਮੁਨਾਫੀ-ਹੋੜਾਂ ਕਾਰਨ ਭਿੰਨ ਪ੍ਰਕਾਰ ਦੀਆਂ ਗੈਸਾਂ/ਜ਼ਹਿਰਾਂ ਵਾਯੂਮੰਡਲ ਵਿਚ ਰਲਾਈਆਂ ਜਾ ਰਹੀਆਂ ਹਨ ਜਿਨ੍ਹਾਂ ਨੇ ਆਪਣੇ ਮੰਦੇ-ਪ੍ਰਭਾਵ ਵਿਖਾਉਣੇ ਸ਼ੁਰੂ ਕਰ ਦਿੱਤੇ ਹਨ। ਇਹ ਜਲਵਾਯੂ ਉਪਰ ਵੀ ਬੜਾ ਗਹਿਰਾ ਪ੍ਰਭਾਵ ਪਾ ਰਹੀਆਂ ਹਨ। ਆਉਣ ਵਾਲੀ ਸਦੀ ਦੇ ਅੱਧ ਤੀਕ ਹੀ ਵਿਸ਼ਵਵਿਆਪੀ ਤਾਪਮਾਨ 5° ਸੈ.ਮੀ. ਤੀਕ ਵਧ ਜਾਣ ਦੀ ਸੰਭਾਵਨਾ ਨੋਟ ਕੀਤੀ ਗਈ ਹੈ। ਇਹ ਵਰਤਾਰਾ ਮਨੁੱਖੀ ਇਤਿਹਾਸ ਵਿਚ ਪਹਿਲਾਂ ਕਦੇ ਵੀ ਨਹੀਂ ਸੀ ਵਾਪਰਿਆ। ਜੇਕਰ ਇਸ ਨੂੰ ਨਾ ਰੋਕਿਆ ਤਾਂ ਤਾਪਮਾਨੀ ਕਹਿਰ ਅਤੇ ਮਹਾਂਸਾਗਰਾਂ ਦੇ ਹਮਲਿਆਂ ਨੂੰ ਕੋਈ ਵੀ ਰੋਕ ਨਹੀਂ ਸਕੇਗਾ। ਸੁਨਾਮੀ, ਕੈਰਟੀਨਾ ਤੇ ਫਿਰ ਰੀਟਾ ਨੇ ਇਹ ਚਿਤਾਵਨੀ ਦੇ ਦਿੱਤੀ ਹੈ, ਜਿਸ ਨਾਲ ਪਹਿਲਾਂ ਏਸ਼ੀਆ ਤੇ ਫਿਰ ਅਮਰੀਕਾ ਮਹਾਂਦੀਪ ਕੰਬਿਆ। ਡੁੱਬਦੇ ਥਲਾਂ ਨੂੰ ਤਿਆਗ ਕੇ ਆਖਿਰ ਮਨੁੱਖੀ ਹੜ੍ਹ ਕਿਧਰ ਨੂੰ ਮੂੰਹ ਕਰੇਗਾ ?

ਤਾਪਮਾਨ, ਪੌਣਾਂ, ਪੌਣਾਂ ਦਾਬ, ਮੀਂਹ, ਨਮੀ ਦੀ ਮਾਤਰਾ, ਮਿੱਟੀ, ਧਰਾਤਲੀ ਬਣਤਰ ਅਤੇ ਜੰਗਲ ਆਦਿ ਰਲ ਕੇ ਪ੍ਰਿਥਵੀ ਦਾ ਭੌਤਿਕ ਵਾਤਾਵਰਣ ਬਣਾਉਂਦੇ ਹੋਏ ਸਿੱਧੇ ਜਾਂ ਅਸਿੱਧੇ ਰੂਪ ਵਿਚ ਪ੍ਰਾਣੀ ਮੰਡਲ ਨੂੰ ਲਗਾਤਾਰ ਪ੍ਰਭਾਵਿਤ ਕਰਦੇ ਰਹਿੰਦੇ ਹਨ। ਵਾਤਾਵਰਣ ਦੀ ਇਹ ਭੌਤਿਕ ਪਕੜ ਬੜੀ ਮਹੱਤਵਪੂਰਨ ਅਤੇ ਸਰਵਪੱਖੀ ਗੁਣਾਂ ਵਾਲੀ ਹੁੰਦੀ ਹੈ। ਭੌਤਿਕ ਵਾਤਾਵਰਣ ਦਾ ਸਭ ਤੋਂ ਬਲਵਾਨ ਤੱਤ ਜਲਵਾਯੂ ਦਾ ਹੈਂ ਜਿਸਦੀ ਬਣਤਰ ਪ੍ਰਿਥਵੀ ਉਪਰਲੀ ਵਾਯੂਮੰਡਲੀ ਬੁੱਕਲ ਵਿਚ ਬਣਦੀ ਹੈ। ਜਲਵਾਯੂ ਦੇ ਤਿੰਨ ਮੁੱਖ ਅੰਗ ਹਨ- ਤਾਪਮਾਨ, ਪੌਣ ਦਾਬ, ਵਹਾਓ। ਭੌਤਿਕ ਵਾਤਾਵਰਣ ਵਿਚ ਜਲਵਾਯੂ ਦਾ ਪੱਖ ਸਭ ਤੋਂ ਬਲਵਾਨ ਮੰਨਿਆ ਗਿਆ ਹੈ। ਇਸ ਬਾਰੇ ਵਿਗਿਆਨੀ ਲਿਖਦੇ ਹਨ-"ਜਲਵਾਯੂ ਦੇ ਸਭ ਤੋਂ ਜ਼ਰੂਰੀ ਅੰਗ ਤਾਪਮਾਨ ਅਤੇ ਵਰਖਾ ਹਨ। ਇਨ੍ਹਾਂ ਦੋਵਾਂ ਦਾ ਰਲਵਾਂ ਤੇ ਸਮੁੱਚਾ ਅਸਰ ਬਨਸਪਤੀ ਅਤੇ ਮਿੱਟੀ 'ਤੇ ਪੈਂਦਾ ਹੈ। ਆਮ ਕਰਕੇ ਤਾਪਮਾਨ, ਵਰਖਾ ਅਤੇ ਮਿੱਟੀ ਹੀ ਕਿਸੇ ਖਿੱਤੇ ਦਾ ਵਾਤਾਵਰਣ ਬਣਾਉਂਦੇ ਹਨ। ਜਿਸ ਅਨੁਸਾਰ ਮਨੁੱਖ ਆਪਣੀ ਰਹਿਣੀ-ਬਹਿਣੀ, ਖੇਤੀਬਾੜੀ ਜਾਂ ਹੋਰ ਉਤਪਾਦਨੀ ਕਿੱਤੇ ਆਪਣੀ ਸੂਝ ਅਤੇ ਤਕਨੀਕੀ ਗਿਆਨ ਅਨੁਸਾਰ ਢਾਲ ਲੈਂਦਾ ਸੀ। ਇਸ ਲਈ ਇਹ ਕਹਿਣਾ ਕੋਈ ਅਤਿਕਥਨੀ ਨਹੀਂ ਕਿ ਤਾਪਮਾਨ ਅਤੇ ਵਰਖਾ ਹੀ ਵੱਖ ਵੱਖ ਇਲਾਕਿਆਂ ਵਿਚ ਮਨੁੱਖੀ ਜੀਵਨ, ਉਸਦੀ ਰਹਿਣੀ-ਬਹਿਣੀ ਅਤੇ ਉਸਦੇ ਸਮੁੱਚੇ ਆਰਥਿਕ ਤੇ ਸਮਾਜਿਕ ਜੀਵਨ ਦਾ ਆਧਾਰ ਹਨ।"

ਪ੍ਰੰਤੂ ਅਸੀਂ ਵਾਤਾਵਰਣ ਨੂੰ ਪੁੱਠਾ ਗੇੜਾ ਹੀ ਦੇਈ ਜਾਂਦੇ ਹਾਂ। ਜੇ ਹਾਲਤ ਇਹ ਰਹੀ ਤਾਂ ਸੰਸਾਰ ਜਲਵਾਯੂ ਦੇ ਇਸ ਜੂਏ ਵਿਚੋਂ ਸਭ ਹਾਰੇ ਹੋਏ ਹੀ ਨਿਕਲਣਗੇ, ਕੋਈ ਥੋੜਾ ਤੇ ਕੋਈ ਬਹੁਤਾ ਹਾਰਿਆ ਹੋਇਆ। ਫਿਰ ਆਪਾਂ ਸੁਰਜੀਤ ਪਾਤਰ ਨੂੰ ਵੀ ਨਹੀਂ ਝੁਠਲਾ ਸਕਣਾ:"ਜੇ ਹਵਾ ਇਹ ਰਹੀ, ਕੱਬਰਾਂ ਉਤੇ ਤਾਂ ਕੀ, ਸਭ ਘਰਾਂ 'ਚ ਵੀ ਦੀਵੇ ਬੁਝੇ ਰਹਿਣਗੇ।"

# ਪਾਕਿਸਤਾਨ ਦੀ ਕਾਰੋਕਰੀ ਪ੍ਰਥਾ

**..ਅਜਹਰ ਸ਼ਮੀਮ**

ਭਾਰਤ ਦੀ ਤਰ੍ਹਾਂ ਪਾਕਿਸਤਾਨੀ ਸਮਾਜ ਵਿਚ ਵੀ ਅਨੇਕ ਕੁਰੀਤੀਆਂ ਫੈਲੀਆਂ ਹੋਈਆਂ ਹਨ। ਆਜ਼ਾਦੀ ਦੇ 58 ਸਾਲ ਬਾਅਦ ਵੀ ਪਾਕਿਸਤਾਨ ਵਿਚ 'ਕਾਰੋਕਰੀ' ਪ੍ਰਥਾ ਅਤੇ 'ਕੁਰਾਨ' ਦੇ ਨਾਲ ਨਿਕਾਹ ਦੀ ਪ੍ਰਥਾ ਲਾਗੂ ਹੈ। ਲੜਕੀਆਂ ਦੀ ਜਾਇਦਾਦ ਹੜੱਪਣ ਦੇ ਲਈ ਅਤੇ ਜਾਇਦਾਦ(ਸੰਪਤੀ) ਦੇ ਬਟਵਾਰੇ ਨੂੰ ਰੋਕਣ ਦੇ ਲਈ ਸੂਬਾ ਸਿੰਧ ਅਤੇ ਸੀਮਾਵਰਤੀ ਪ੍ਰਾਂਤ ਬਲੋਚਿਸਤਾਨ ਵਿਚ ਲੜਕੀਆਂ ਦੇ ਵਿਆਹ ਨਾ ਕਰ ਕੇ ਕੁਰਾਨ ਨਾਲ ਨਿਕਾਹ ਪੜ੍ਹ ਦੇਂਦੇ ਹਨ ਅਤੇ ਫਿਰ ਇਹਨਾਂ ਦਾ ਉਮਰ ਭਰ ਸ਼ੋਸ਼ਣ ਹੁੰਦਾ ਰਹਿੰਦਾ ਹੈ।

ਇਸ ਤਰ੍ਹਾਂ ਇਕ ਬੇਹੱਦ, ਖਤਰਨਾਕ ਅਤੇ ਮਿਣਾ ਭਰਪੂਰ ਪ੍ਰਥਾ 'ਕਾਰੋਕਰੀ' ਦਾ ਰਿਵਾਜ ਸਿੰਧ, ਪੰਜਾਬ ਅਤੇ ਬਲੋਚਿਸਤਾਨ ਦੇ ਵਡੇਰੋਂ(ਜਿਮੀਂਦਾਰਾਂ) ਵਿਚ ਮੌਜੂਦ ਹੈ।

ਕਾਰੋਕਰੀ ਪ੍ਰਥਾ ਦੇ ਤਹਿਤ ਵਡੇਰੇ ਆਣ, ਸ਼ਾਨ ਅਤੇ ਇੱਜ਼ਤ ਬਚਾਉਣ ਦੇ ਲਈ ਆਪਣੀਆਂ ਜਵਾਨ ਲੜਕੀਆਂ ਦੀ ਬੇਰਹਿਮੀ ਨਾਲ ਹੱਤਿਆ ਕਰ ਦਿੰਦੇ ਹਨ। ਉਹਨਾਂ ਨੂੰ ਇਹ ਗੱਲ ਬਰਦਾਸ਼ਤ ਨਹੀਂ ਕਿ ਉਹਨਾਂ ਦੀਆਂ ਲੜਕੀਆਂ ਬਿਨਾਂ ਉਨ੍ਹਾਂ ਦੀ ਆਗਿਆ ਤੋਂ ਆਪਣੀ ਇੱਛਾ ਨਾਲ ਪ੍ਰੇਮ-ਵਿਆਹ ਕਰਵਾ ਲੈਣ ਜਾਂ ਅਦਾਲਤੀ ਵਿਆਹ ਕਰ ਲੈਣ। ਇਸ ਕੰਮ ਵਿਚ ਮੱਧ ਵਰਗ ਤੋਂ ਲੈ ਕੇ ਉੱਚ-ਮੱਧ ਵਰਗ ਅਤੇ ਉੱਚ ਆਮਦਨ ਵਰਗ ਦੇ ਲੋਕ ਸ਼ਾਮਲ ਹਨ।

ਪਿਛਲੇ ਸਾਲ ਇਕ ਡਾਕਟਰ ਦੰਪਤੀ ਦੀ ਸਿਰਫ ਇਸ ਲਈ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਸੀ ਕਿਉਂਕਿ ਜਿਮੀਂਦਾਰ ਪਰਿਵਾਰ ਦੀ ਇਕ ਡਾਕਟਰ ਲੜਕੀ ਨੇ ਆਪਣੀ ਇੱਛਾ ਨਾਲ ਆਪਣੇ ਸਹਿਪਾਠੀ ਡਾਕਟਰ ਨਾਲ ਸ਼ਾਦੀ ਕਰ ਲਈ ਸੀ ਅਤੇ ਦਬਾਅ ਬਣਾਉਣ ਦੇ ਬਾਵਜੂਦ ਲੜਕੀ ਨੇ ਆਪਣੇ ਸ਼ੌਹਰ ਨੂੰ ਤਲਾਕ ਦੇਣ ਤੋਂ ਨਾਂਹ ਕਰ ਦਿੱਤੀ ਸੀ। ਸਿੱਟੇ ਵਜੋਂ, ਲੜਕੀ ਦੇ ਭਰਾ ਨੇ ਉਨ੍ਹਾਂ ਦੀ ਡਿਸਪੈਂਸਰੀ ਵਿਚ ਹੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ।

ਪਾਕਿਸਤਾਨ ਦੇ ਇਕ ਉਰਦੂ ਦੈਨਿਕ ਅਖਬਾਰ ਦੇ ਅਨੁਸਾਰ ਪਿਛਲੇ ਸਾਲ 4 ਹਜ਼ਾਰ ਤੋਂ ਵੀ ਵੱਧ ਲੋਕਾਂ ਨੂੰ ਇੱਜ਼ਤ ਬਚਾਉਣ ਦੇ ਲਈ ਮੌਤ ਦੇ ਘਾਟ ਉਤਾਰ ਦਿਤਾ ਗਿਆ। ਰਿਵਾਜ ਦੇ ਨਾਂ ਉਤੇ ਅਜਿਹੀਆਂ ਘਟਨਾਵਾਂ ਨੂੰ ਉਥੋਂ ਦੇ ਮੁੱਲਾਂ-ਮੌਲਵੀਆਂ ਦਾ ਪੂਰਾ ਸਹਿਯੋਗ ਮਿਲਦਾ ਹੈ। ਉਹ ਖੁਦ ਚਾਹੁੰਦੇ ਹਨ ਕਿ ਸਮਾਜ ਵਿਚ ਬਦਲਾਅ ਨਾ ਆਵੇ ਤਾਂ ਜੋ ਉਨ੍ਹਾਂ ਦਾ ਤੋਰੀ-ਫੁਲਕਾ ਚਲਦਾ ਰਹੇ।

'ਸਰਿਤਾ' ਵਿਚੋਂ ਅਨੁਵਾਦ: **ਪਵਨ ਕੁਮਾਰ ਰੱਤੋਂ**

> **ਮਨੁੱਖ ਅਤੇ ਪ੍ਰਕਿਰਤੀ ਵੱਲ ਤੁਹਾਡੇ ਹਰ ਵਤੀਰੇ ਦਾ ਇੱਕ ਵਿਸ਼ੇਸ਼ ਪ੍ਰਗਟਾਅ ਹੋਣਾ ਜਰੂਰੀ ਹੈ । ਜਿਹੜਾ ਤੁਹਾਡੀ ਇੱਛਾ ਦੀ ਵਸਤੂ ਦੇ, ਸੱਚਮੁੱਚ ਹੀ ਤੁਹਾਡੇ ਵਿਅਕਤੀਗਤ ਜੀਵਨ ਦਾ ਅਨੁਸਾਰੀ ਹੋਵੇ ।**





# ਤਲਵਾਰ ਦੀ ਨੋਕ

**ਸੁਰਜੀਤ ਦਲ ਸਿੰਘ ਵਾਲਾ**

ਫਰਵਰੀ 1982 ਜਾਂ 1983 ਦੀ ਇਕ ਸੁਭਾ ਮੈਂ ਰੋਜ਼ ਵਾਂਗ ਮੁਕਤਸਰ ਤੋਂ ਫਰੀਦਕੋਟ ਜਾਣ ਲਈ ਬੱਸ ਤੇ ਸਵਾਰ ਹੋਇਆ, ਜਿਸ ਵਿਚ ਵਿਚਕਾਰ ਕਰਕੇ 2 ਭੀਲ ਬੈਠੇ ਹੋਏ ਸਨ। ਉਨੀ ਦਿਨੀ ਮੈਂ ਆਪਣੀ ਨੌਕਰੀ ਦੇ ਸਿਲਸਿਲੇ ਵਿਚ ਰੋਜ਼ ਮੁਕਤਸਰ ਤੋਂ ਫਰੀਦਕੋਟ ਲਗਭਗ ਉਸੇ ਹੀ ਬੱਸ ਵਿਚ ਸਫ਼ਰ ਕਰਦਾ ਸੀ। ਉਸ ਦਿਨ ਸਭ ਤੋਂ ਅਗਲੀ ਇਕੱਲੀ ਸੀਟ ਤੇ ਬੈਠ ਕੇ ਮੈਂ ਆਪਣੇ ਦਫਤਰ ਦਾ ਕੰਮ ਕਰਨ ਵਿਚ ਮਸਤ ਹੋ ਗਿਆ। ਬੱਸ ਸਰਾਏਨਾਗਾ ਪਹੁੰਚਣ ਤੋਂ ਕੋਈ ਇੱਕ ਕਿਲੋਮੀਟਰ ਪਹਿਲਾਂ ਖਰਾਬ ਹੋ ਗਈ। ਇਸਦੇ ਪਿਛਲੇ ਹਿੱਸੇ ਵਿਚ ਕੁਝ ਖੜ੍ਹਕਣ ਲੱਗਾ ਜਿਸਨੂੰ ਠੀਕ ਕਰਨ ਲਈ ਸੰਦਾਂ ਦੀ ਜਰੂਰਤ ਸੀ ਜੋ ਸਰਾਏਨਾਗਾ ਤੋਂ ਮਿਲ ਸਕਦੇ ਸਨ। ਡਰਾਈਵਰ ਨੇ ਬੱਸ ਹੌਲੀ ਹੌਲੀ ਸਰਾਏਨਾਗਾ ਤੱਕ ਲਿਆਂਦੀ ਤੇ ਪੈਟਰੋਲ ਪੰਪ ਦੇ ਨਾਲ ਲਗਦੀ ਪੰਚਰ ਲਾਉਣ ਵਾਲੀ ਦੁਕਾਨ ਤੇ ਖੜ੍ਹੀ ਕਰਕੇ ਸਵਾਰੀਆਂ ਨੂੰ ਥੱਲੇ ਉਤਾਰ ਕੇ ਦੁਕਾਨ ਤੋਂ ਸੰਦ ਲੈ ਕੇ ਬੱਸ ਠੀਕ ਕਰਨ ਲੱਗੇ। ਮੈਂ ਰੋਜ਼ ਦੀ ਸਵਾਰੀ ਹੋਣ ਕਰਕੇ ਮਚਲਾ ਜਿਹਾ ਬਣਕੇ ਵਿੱਚੇ ਬੈਠ ਕੇ ਆਪਣਾ ਕੰਮ ਕਰਦਾ ਰਿਹਾ।

ਥੋੜੀ ਦੇਰ ਬਾਅਦ, ਪੈਟਰੋਲ ਪੰਪ ਦੇ ਦੂਸਰੇ ਪਾਸੇ ਨਾਲ ਲਗਦੀ ਗਲੀ 'ਚੋਂ ਕੁਝ ਲੋਕ ਭੇਟਾਂ ਜਿਹੀਆਂ ਗਾਉਂਦੇ ਬਾਹਰ ਆਏ। ਉਹਨਾਂ ਕੋਲ ਤਲਵਾਰ, ਇੱਕ ਢੋਲ, ਇੱਕ ਕੋਲ ਚਿਮਟਾ ਤੇ ਇੱਕ ਕੋਲ ਹੋਰ ਹਥਿਆਰ ਨੁਮਾ ਚੀਜ਼ (ਸ਼ਾਇਦ ਇੱਕ ਸਟੀਲ ਦੇ ਡੰਡੇ ਨਾਲ ਲੱਗੀ ਸੰਗਲੀ ਦੇ ਸਿਰੇਤੇ ਇੱਕ ਸਟੀਲ ਦਾ ਗੋਲਾ) ਚੱਕੇ ਹੋਏ ਸਨ। ਤਲਵਾਰ ਨੂੰ ਇੰਨੀ ਜੋਰ ਨਾਲ ਘੁਮਾਇਆ ਜਾ ਰਿਹਾ ਸੀ ਕਿ ਇਸ ਵਿਚੋਂ ਘੁੰਮਣ ਨਾਲ ਸ਼ੂੰ-ਸ਼ੂੰ ਦੀ ਆਵਾਜ਼ ਆ ਰਹੀ ਸੀ। ਮੈਂ ਇਹ ਜੁਗਾੜ ਜਿਹਾ ਦੇਖ ਕੇ ਮਨ ਹੀ ਮਨ ਹੱਸਿਆ ਪਰ ਆਪਣੇ ਕੰਮ ਕਰਨਾ ਜਾਰੀ ਰੱਖਿਆ। ਕੋਈ 1-2 ਮਿੰਟਾਂ ਬਾਅਦ ਬੱਸ ਦੇ ਪਿੱਛੇ ਕਾਫੀ ਰੌਲਾ ਜਿਹਾ ਪੈ ਗਿਆ। ਥੋੜਾ ਚਿਰ ਤਾਂ ਮੈਂ ਦੜ੍ਹ ਵੱਟੀ ਰੱਖੀ ਪਰ ਅਖੀਰ ਇਹ ਦੇਖਣ ਲਈ ਕਿ ਕੀ ਰੌਲਾ ਪੈ ਰਿਹਾ ਸੀ? ਮੈਂ ਥੱਲੇ ਉਤਰਿਆ। ਦੇਖਿਆ ਕਿ ਉਹੀ ਢੋਲ ਢਮੱਕਾ ਪਾਰਟੀ ਬਸ ਵਿਚਲੇ ਭੀਲਾਂ ਨੂੰ ਨਾਲ ਲਿਜਾਣ ਲਈ ਖਿੱਚ ਧੂਹ ਕਰ ਰਹੀ ਸੀ ਪਰ ਭੀਲ ਉਨ੍ਹਾਂ ਨੂੰ ਵਾਰ ਵਾਰ ਇਹੀ ਕਹਿ ਰਹੇ ਸਨ, "ਹਮ ਬਾਬਾ ਨਹੀਂ, ਹਮੇਂ ਬਾਬਾ ਮਤ ਸਮਝੋ, ਹਮ ਭੀਲ ਹੋਤਾ, ਪੰਜਾਬ ਦੇਖਣੇ ਕੋ ਆਇਆ। ਹਮੇਂ ਬਾਬਾ ਮਤ ਸਮਝੋ । ਅਮ ਬਾਬਾ ਨਹੀਂ।" ਪਰ ਉਹ ਲੋਕ ਭੀਲਾਂ ਦਾ ਪਿੱਛਾ ਨਹੀਂ ਛੱਡ ਰਹੇ ਸਨ। ਕੋਈ 80 ਸਵਾਰੀਆਂ ਦੁਆਲੇ ਖੜ੍ਹੀਆਂ ਤਮਾਸ਼ਾ ਦੇਖ ਰਹੀਆਂ ਸਨ ਪਰ ਕਰ ਕੁਝ ਵੀ ਨਹੀਂ ਸਨ ਰਹੀਆਂ। ਉਨ੍ਹਾਂ ਕੋਲ ਹਥਿਆਰ ਦੇਖ ਕੇ ਕੁਝ ਚਿਰ ਤਾਂ ਮੈਂ ਵੀ ਅਸਮੰਜਸ ਵਿਚ ਪਿਆ ਰਿਹਾ । ਕੁਝ ਸਵਾਰੀਆਂ ਨਾਲ ਸਲਾਹ ਕੀਤੀ ਕਿ ਕੁਝ ਕੀਤਾ ਜਾਵੇ । ਕਿਧਰੇ ਵਿਚਾਰੇ ਭੀਲਾਂ ਨੂੰ ਪੰਜਾਬ ਦੀ ਸੈਰ ਕਰਦਿਆਂ ਨੂੰ 'ਸਵਰਗ' ਦੀ ਸੈਰ ਹੀ ਨਾ ਹੋ ਜਾਵੇ । ਪਰ ਕੋਈ ਸਾਥ ਦੇਣ ਨੂੰ ਤਿਆਰ ਨਾ ਹੋਇਆ । ਕੋਈ ਕਹੇ "ਬਾਈ ਕੌਣ ਪੰਗਾ ਲਵੇ, ਇਨ੍ਹਾਂ 'ਚ ਤਾਂ ਓਪਰੀ ਵਾ ਆਈ ਹੋਈ ਹੈ, ਕੋਈ ਕਹੇ ਦੇਖ ਤਲਵਾਰ ਕਿਵੇਂ ਸ਼ੂੰ ਸ਼ੂੰ ਕਰਦੀ ਹੈ । ਜੇ ਇੱਕ ਵਾਰ ਵਾਹ ਤੀ ਤਾਂ ਗਲ ਤਾਂ ਹੈ ਨੀ। " ਗੱਲ ਤਾਂ ਕੁਝ ਹੱਦ ਤੱਕ ਉਨ੍ਹਾਂ ਦੀ ਵੀ ਸਹੀ ਸੀ। ਜਿੱਥੋਂ ਤੱਕ ਤਲਵਾਰ ਦਾ ਸਵਾਲ ਸੀ, ਮਸਲਾ ਗੰਭੀਰ ਸੀ। ਅਸੀਂ ਸਾਰੇ ਨਿਹੱਥੇ ਸਾਂ। ਕੁਝ ਪਿੰਡ ਵਾਲੇ ਦੁਕਾਨ ਦੀ ਕੰਧ ਨਾਲ ਬੈਠੇ ਅਰਾਮ ਨਾਲ ਤਮਾਸ਼ਾ ਵੀ ਦੇਖ ਰਹੇ ਸਨ ਤੇ ਧੁੱਪ ਵੀ ਸੇਕ ਰਹੇ ਸਨ। ਫਿਰ ਮੈਂ ਉਨ੍ਹਾਂ ਦਾ ਤਰਲਾ ਕੀਤਾ ਕਿ ਕੁਝ ਕੀਤਾ ਜਾਵੇ। ਪਰ ਉਹ ਕਹਿੰਦੇ ਕਿ " ਇਹ ਪੁਲਿਸ ਕਰਮਚਾਰੀ ਹੈ, ਇਸ ਵਿਚ ਮਾਤਾ ਆਉਂਦੀ ਹੈ । ਹੁਣ ਤਾਂ ਕਹਿੰਦੇ ਇਸਦਾ ਛੋਟਾ ਭਾਈ ਆ ਜਿਹੜਾ ਮੁੰਡਾ ਨਾਲ ਹੈ ਇਹ ਵੀ ਵਿਚਾਰਾ ਖੇਡਣ ਲੱਗ ਪਿਆ ਹੈ । ਨਾਲੇ ਦੱਸੋ ਇਸ ਹਾਲਤ ਵਿਚ ਇਸ ਨਾਲ ਪੰਗਾ ਕੌਣ ਲਵੇ। ਜੇ ਥੋੜੀ ਜਿਹੀ ਤਲਵਾਰ ਘੁਮਾ 'ਤੀ, ਗਲ ਤਾਂ ਧੜ ਨਾਲ ਨਹੀਂ ਰਹਿੰਦਾ।" ਇੰਞ ਕਰਦਿਆਂ 2-3 ਮਿੰਟ ਹੋਰ ਲੰਘ ਗਏ ਪਰ ਸਾਥ/ਮਦਦ ਲਈ ਕੋਈ ਨਾ ਬਹੁੜਿਆ।

ਉਧਰ ਰੱਸਾਕਸ਼ੀ ਤੇ ਧੂਹ ਘੜੀਸ ਅਜੇ ਵੀ ਜਾਰੀ ਸੀ। ਅਖੀਰ ਸੋਚਿਆ ਕਿ ਕੋਈ ਨੌਬਤ ਆਈ ਤਾਂ ਪੈਟਰੋਲ ਪੰਪ ਵੱਲ ਭੱਜ ਕੇ, ਪੰਪ ਦਾ ਹੈਂਡਲ ਚੁੱਕ ਕੇ ਤਲਵਾਰ ਰੋਕਾਂਗਾ। ਇਹ ਸੋਚ ਕੇ ਮੈਂ ਵੀ ਪਿੜ ਵਿਚ ਉੱਤਰ ਆਇਆ। ਮੈਂ ਖਿੱਚ ਧੂਹ ਕਰਨ ਵਾਲਿਆਂ ਨੂੰ ਪੁੱਛਿਆ ਕਿ ਕਾਰਨ ਤਾਂ ਦੱਸੋ, ਇਨ੍ਹਾਂ ਨੂੰ ਕਿਉਂ ਆਪਣੇ ਨਾਲ ਧੂਹ ਲਿਜਾਣ ਦੀ ਕੋਸ਼ਿਸ਼ ਕਰ ਰਹੇ ਹੋ । ਤਲਵਾਰ ਘੁੰਮਣੋ ਰੁਕ ਗਈ। ਛੋਟਾ ਭਰਾ ਕਹਿੰਦਾ "ਬਾਊ ਪਾਸੇ ਹਟ ਜਾ । ਤੂੰ ਕੀ ਲੈਣੈ ?" ਮੈਂ ਕਿਹਾ, "ਲੈਣਾ ਕਿਉਂ ਨਹੀਂ. ਤੁਸੀਂ ਬਾਹਰਲੇ ਸੂਬੇ ਤੋਂ ਆਏ ਸ਼ਰੀਫ ਆਦਮੀਆਂ ਨਾਲ ਜਬਰਦਸਤੀ ਕਰ ਰਹੇ ਹੋ । ਤਾਂ ਛੋਟੇ ਬਾਬੇ ਫਿਰ ਬੋਲੇ, "ਇਨ੍ਹਾਂ ਨੇ ਸਾਡੀ ਮਾਤਾ ਜੀ ਦੀ ਚੌਂਕੀ ਪੱਟੀ ਹੈ। ਉਹ ਤੜਫੀ ਜਾਂਦੀ ਹੈ । ਲਹੂ ਲੁਹਾਣ ਹੋਈ ਪਈ ਹੈ। ਮੈਂ ਪੁੱਛਿਆ "ਬਈ ਚੌਂਕੀ ਹੈ ਕਿੱਥੇ ?" ਜਵਾਬ ਮਿਲਿਆ, "ਸਿਵੀਆਂ, ਬਠਿੰਡੇ ਵਾਲੀਆਂ" ਤੇ ਫਿਰ ਉਹੀ ਗੱਲ ਦੁਹਰਾਉਣ ਲੱਗਾ "ਉਹ ਲਹੂ ਲੁਹਾਣ ਤੜਫ ਰਹੀ ਹੈ" ਮੈਂ ਕਿਹਾ ਬਾਈ ਇਹ ਤਾਂ ਮੁਕਤਸਰ ਤੋਂ ਸਾਡੇ ਨਾਲ ਬੱਸ ਵਿਚ ਆਏ ਹਨ। ਕਹਿੰਦਾ ਨਹੀਂ । ਮੈਨੂੰ ਪਤਾ ਹੈ ਇਹ ਹੁਣੇ ਸਵਾਰੀਆਂ ਨਾਲ ਰਲੇ ਹਨ। ਰਾਤ ਤਾਂ ਇਹ ਉਸ ਸਾਹਮਣੇ ਵਾਲੇ ਘਰ ਵਿਚ ਸਨ। ਉਥੇ ਹੀ ਇਹਨਾਂ ਨੇ ਜੰਤਰ ਮੰਤਰ ਪਾਠ ਪੂਜਾ ਕੀਤੀ ਹੈ । ਮੈਂ ਕਿਹਾ ਬਾਈ ਇਹ ਤਾਂ ਮੈਨੂੰ

ਪੱਕਾ ਪਤਾ ਹੈ ਕਿ ਇਹ ਮੇਰੇ ਨਾਲ ਮੁਕਤਸਰੋਂ ਚੜ੍ਹੇ ਹਨ। ਮੈਂ ਭੀਲਾਂ ਨੂੰ ਟਿਕਟਾਂ ਵਿਖਾਉਣ ਲਈ ਕਿਹਾ ਪਰ ਉਨ੍ਹਾਂ ਕੋਲ ਜੇਬ ਕੋਈ ਨਹੀਂ ਸੀ। ਇਨੀ ਸਰਦੀ ਵਿਚ ਵੀ ਨੰਗੇ ਸਨ। ਬੱਸ ਤੇੜ ਇੱਕ ਚਾਦਰ ਸੀ ਗੋਡਿਆਂ ਤੱਕ ਤੇ ਲੱਕ ਤੇ ਇੱਕ ਕੌਡੀਆਂ ਮਣਕਿਆਂ ਨਾਲ ਸ਼ਿੰਗਾਰੀ ਹੋਈ ਬੈਲਟ। ਭੀਲ ਕਹਿਣ ਲੱਗੇ ਟਿਕਟ ਤੋਂ ਹਮਾਰਾ ਬੱਸ ਕੇ ਅੰਦਰ ਬੈਗ ਮੇਂ ਹੈ। ਮੇਰੇ ਕਹਿਣ ਤੇ ਉਹ ਬੈਗ ਵਿਚੋ ਟਿਕਟਾਂ ਕੱਢ ਲਿਆਏ ਤੇ ਮੈਨੂੰ ਫੜਾ ਦਿੱਤੀਆਂ। ਮੈਂ ਸ਼ੱਕ ਦੂਰ ਕਰਨ ਲਈ ਟਿਕਟਾਂ ਆਪਣੀਆਂ ਟਿਕਟਾਂ ਨਾਲ ਮਿਲਆਈਆਂ ਪਰ ਮੇਰੀਆਂ ਟਿਕਟਾਂ ਮੁਕਤਸਰ ਤੋਂ ਫਰੀਦਕੋਟ ਦੀਆਂ ਸਨ ਤੇ ਉਨ੍ਹਾਂ ਦੀਆਂ ਕੋਟਕਪੂਰਾ ਤੱਕ। ਸੋ ਮੈਂ ਤਸੱਲੀ ਨਾ ਕਰ ਸਕਿਆ, ਫਿਰ ਕੰਡਕਟਰ ਲੱਭਣ ਦੀ ਕੋਸ਼ਿਸ਼ ਕੀਤੀ ਪਰ ਉਹ ਗਾਇਬ ਸੀ। ਅਖੀਰ ਮੈਂ ਕਿਰਾਏ ਦੇ ਆਧਾਰ ਤੇ ਅਤੇ ਬੱਸ ਡਿੱਪੂ ਟਿਕਟਾਂ ਤੋਂ ਪੜ ਕੇ ਕੁਝ ਤਸੱਲੀ ਕੀਤੀ ਅਤੇ ਉਸ ਮੁੰਡੇ ਨੂੰ ਕਿਹਾ ਕਿ ਉਹ ਦੇਖ ਲਵੇ ਕਿ ਟਿਕਟਾਂ ਮੁਕਤਸਰ ਤੋਂ ਕੋਟਕਪੂਰਾ ਦੀਆਂ ਸਨ। ਉਸ ਨੇ ਤਲਵਾਰ ਮੇਰੇ ਹੱਥ ਵੱਲ ਨੂੰ ਚਲਾਈ ਤੇ ਟਿਕਟਾਂ ਡਰਦੇ ਮਾਰੇ ਮੇਰੇ ਹੱਥ ਵਿਚੋਂ ਛੁੱਟ ਗਈਆਂ। ਵੱਡੇ ਬਾਬੇ ਨੇ ਛੋਟੇ ਨੂੰ ਟੋਕਿਆ। ਮੇਰਾ ਹੌਸਲਾ ਥੋੜਾ ਵਧਿਆ। ਮੈਂ ਟਿਕਟਾਂ ਚੁੱਕ ਕੇ ਭੀਲ ਨੂੰ ਫੜਾ ਦਿੱਤੀਆਂ। ਹੁਣ ਛੋਟੇ ਬਾਬੇ ਨੇ ਭੀਲਾਂ ਨੂੰ ਤਲਵਾਰ ਦੀ ਨੋਕ ਨਾਲ ਧੱਕਣਾ ਸ਼ੁਰੂ ਕਰ ਦਿੱਤਾ। ਮੈਂ ਨੋਕ ਦੇ ਉੱਪਰੋਂ ਤਲਵਾਰ ਨੂੰ ਅੰਗੂਠੇ ਤੇ ਉਂਗਲ ਨਾਲ ਫੜਿਆ ਤੇ ਹੌਲੀ ਜਿਹੀ ਪਾਸੇ ਕਰ ਦਿੱਤਾ। ਭੀਲ ਹਿੱਲ ਨਹੀਂ ਸਨ ਰਹੇ ਤੇ ਅਜੇ ਵੀ "ਹਮ ਬਾਬਾ ਨਹੀਂ, ਹਮੇਂ ਬਾਬਾ ਮਤ ਸਮਝੋ" ਦੀ ਰੱਟ ਲਗਾ ਰਹੇ ਸਨ। ਛੋਟੇ ਬਾਬੇ ਮੈਨੂੰ ਅਜੇ ਵੀ ਧਮਕਾਉਣ ਦੀ ਕੋਸ਼ਿਸ਼ ਕਰ ਰਹੇ ਸਨ, "ਬਾਊ ਪੰਗਾ ਨਾ ਲੈ, ਔਖਾ ਹੋਵੇਂਗਾ" (ਉਦੋਂ ਮੇਰੇ ਵਾਲ ਕੱਟੇ ਹੋਏ ਸਨ) ਅਖੀਰ ਮੈਂ ਤਲਵਾਰ ਫਲ ਤੋਂ ਉਲਟ ਵਾਲੇ ਪਾਸਿਓਂ ਘੁੱਟ ਕੇ ਫੜ ਲਈ ਤੇ ਭੀਲਾਂ ਨੂੰ ਬੱਸ ਵਿਚ ਸਵਾਰ ਹੋਣ ਲਈ ਕਿਹਾ। ਡਰਾਈਵਰ ਤੇ ਕੰਡਕਟਰ ਅਜੇ ਵੀ ਦਿਖਾਈ ਨਹੀਂ ਸਨ ਦੇ ਰਹੇ। ਭੀਲ ਪਿਛਲੀ ਤਾਕੀ ਵੱਲ ਵੱਧ ਗਏ। ਪਰ ਛੋਟੇ ਬਾਬਿਆਂ ਨੇ ਮੇਰੇ ਤੋਂ ਤਲਵਾਰ ਛੁਡਾਈ ਤੇ ਬੱਸ ਦੀ ਤਾਕੀ ਅੱਗੇ ਤਲਵਾਰ ਦੀ ਨੋਕ ਅੱਗੇ ਕਰਕੇ ਖੜ੍ਹੇ ਹੋ ਗਏ। ਬੱਸ ਮੇਰੇ ਇੱਥ ਵਾਰੀ ਤਲਵਾਰ ਅਤੇ ਬਾਬੇ ਨੂੰ ਪਾਸੇ ਕਰਨ ਦੀ ਲੋੜ ਸੀ ਕਿ ਭੀਲ ਦਗੜ ਦਗੜ ਕਰਦੇ ਬੱਸ ਵਿਚ ਸਵਾਰ ਹੋ ਗਏ।

ਹੁਣ ਵੱਡੇ ਬਾਬਿਆਂ ਨੇ ਛੋਟੇ ਨੂੰ ਕਿਹਾ ਕਿ ਚਾਲੇ ਪਾਏ ਜਾਣ। ਸ਼ਾਇਦ ਪੁਲਿਸ ਮੁਲਾਜਮ ਹੋਣ ਕਾਰਨ ਉਨਾਂ ਨੂੰ ਜ਼ਿਆਦਾ ਪੰਗਾ ਲੈਣ ਤੇ ਹੋਣ ਵਾਲੇ ਕਾਨੂੰਨੀ ਝਮੇਲਿਆਂ ਦੀ ਜਾਣਕਾਰੀ ਸੀ। ਮੈਂ ਵੀ ਤਾਕੀ ਵਿਚ ਚੜ੍ਹ ਕੇ ਖੜ੍ਹ ਗਿਆ। ਛੋਟੇ ਬਾਬਿਆਂ ਨੂੰ ਸ਼ਾਇਦ ਜ਼ਿਆਦਾ ਹੇਠੀ ਮਹਿਸੂਸ ਹੋਈ। ਉਹ ਮੁੜਿਆ ਤੇ ਪੂਰੇ ਫਿਲਮੀ ਅੰਦਾਜ਼ ਵਿਚ ਮੁੱਠੀ ਬੰਦ ਕਰਕੇ ਇਹ ਕਹਿੰਦੀਆਂ ਵਗਾਹ ਮਾਰੀ, "ਬਾਉ ਮਾਤਾ ਤੇਰਾ ਸਰਵਨਾਸ਼ ਕਰ ਦੂਗੀ, ਤੇਰਾ ਸੌਂਤਿਆਨਾਸ਼ ਹੋਊ।"

ਹੁਣ ਮੇਰੀ ਵਾਰੀ ਸੀ। ਮੈਂ ਕਿਹਾ, "ਤੂੰ ਕਹਿੰਦਾ ਸੀ ਇਨਾਂ ਤੇਰੀ ਮਾਈ ਦੀ ਚੌਕੀ ਪੱਟ ਤੀ। ਇਨਾਂ ਨੇ ਤਾਂ ਪੱਟੀ ਨੀ ਪਰ ਤੂੰ ਆਪਣੀ ਮੂਰਖਤਾਈ ਨਾਲ ਖੁਦ ਪੁੱਟ ਲਈ। ਉਹ ਆਨੇ ਦਖਾਉਂਦਾ ਮੈਨੂੰ ਤੇ ਜਨਤਾ ਨੂੰ ਆਪਣੇ ਬਾਬਾ ਪੁਣੇ ਨਾਲ ਡਰਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਮੈਨੂੰ ਅਜੇ ਤੱਕ ਇਹ ਸਮਝ ਨਹੀਂ ਆਈ ਕਿ ਉਹ ਭੀਲਾਂ ਨੂੰ ਨਾਲ ਕਿਉਂ ਲਿਜਾਣਾ ਚਾਹੁੰਦੇ ਸਨ? ਸ਼ਾਇਦ ਕੰਮ ਕਾਰ ਨਵਾਂ ਨਵਾਂ ਸੀ। ਇਸ ਲਈ ਸਵਾਰੀਆਂ ਕੋਲ ਪ੍ਰਚਾਰ ਕਰਨ ਦਾ ਸਿੱਧਾ ਤਰੀਕਾ ਅਪਣਾਇਆ ਗਿਆ ਕਿ ਦੇਖੋ ਭੀਲਾਂ ਨੇ ਕਿਸੇ ਘਰੇ ਵੜ੍ਹਕੇ ਜੰਤਰ ਮੰਤਰ ਮਾਰੇ ਸਨ ਪਰ ਬਾਬਿਆਂ ਦੀ ਮਾਤਾ ਕੋਲ ਇਨੀ ਸ਼ਕਤੀ ਹੈ ਜਿਸ ਕਰਕੇ ਇਨਾਂ ਨੇ ਪਤਾ ਲਾ ਲਿਆ ਜਾਂ ਫਿਰ ਉਸ ਪੈਟਰੋਲ ਪੰਪ ਦੇ ਸਾਹਮਣੇ ਘਰ ਵਾਲੇ ਬਾਬਿਆਂ ਦੀ ਈਨ ਨਹੀਂ ਮੰਨਦੇ ਹੋਣੇ, ਇਹ ਕਾਰਵਾਈ ਉਨ੍ਹਾਂ ਨੂੰ ਡਰਾਉਣ ਧਮਕਾਉਣ ਲਈ ਹੋ ਰਹੀ ਸੀ। ਜਾਂ ਫਿਰ ਦਰਵਾਜ਼ੇ ਵਾਲੇ ਵੀ ਉਨਾਂ ਦੇ ਖਾਸ ਚੇਲੇ ਸਨ ਤੇ ਭੀੜ ਪੈਣ ਤੇ ਇਹ ਕਹਿ ਸਕਦੇ ਸਨ ਕਿ ਭੀਲਾਂ ਨੇ ਰਾਤ ਉਨ੍ਹਾਂ ਕੋਲ ਕੱਟੀ ਸੀ।

ਬਾਬਿਆਂ ਦੇ ਜਾਣ ਤੋਂ ਬਾਅਦ ਮੈਂ ਬਾਰੀ 'ਚੋਂ ਥੱਲੇ ਉਤਰ ਆਇਆ। ਡਰਾਇਵਰ ਤੇ ਕੰਡਕਟਰ ਹੋਰੀਂ ਬੱਸ ਥੱਲਿਉਂ ਨਿਕਲੇ ਆਉਂਦੇ ਦਿਸੇ। ਮੈਂ ਪੁੱਛਿਆ ਬਾਈ ਤੁਸੀਂ ਇਹ ਕੀ ਕੀਤਾ ਤਾਂ ਕੰਡਕਟਰ ਸਾਹਿਬ ਬੋਲੇ, "ਮੈਂ ਸੋਚਿਆ ਲੈ ਬਈ ਅੱਜ ਸਾਡੀ ਪੱਕੀ ਸਵਾਰੀ ਤਾ ਗਈ। ਪੰਗਾ ਗਵਾਹੀਆਂ ਦਾ ਸਾਨੂੰ ਪਊ। ਮੈਂ ਸੋਚਿਆ ਕਿ ਜਦ ਪੁਲਿਸ ਵਾਲੇ ਪੁੱਛ ਗਿੱਛ ਕਰਨ ਲੱਗੇ ਤਾਂ ਕਹਿ ਦਾਂਗੇ ਬਈ ਮੈਂ ਤਾਂ ਡਰਾਈਵਰ ਨਾਲ ਬੱਸ ਥੱਲੇ ਬੱਸ ਠੀਕ ਕਰਵਾ ਰਿਹਾ ਸੀ। ਪਰ ਸ਼ਾਬਾਸ਼ੇ ਤੇਰੇ ਬਈ ਛੁਡਾ ਲੇ ਨਹੀਂ ਤਾ ਪਤਾ ਨਹੀਂ ਵਿਚਾਰਿਆਂ ਨਾਲ ਕੀ ਭਾਣਾ ਵਰਤਾਉਂਦੇ।" ਮੈਨੂੰ ਥੋੜਾ ਗੁੱਸਾ ਆਇਆ। ਮੈਂ ਕਿਹਾ, "ਬਈ ਤੁਸੀਂ ਸਿਰਫ ਕਿਰਾਇਆ ਵਸੂਲਣ ਤੱਕ ਹੀ ਸੀਮਤ ਹੋ? ਤੁਹਾਡਾ ਫਰਜ ਨਹੀਂ ਸਵਾਰੀਆਂ ਨੂੰ ਹਿਫਾਜਤ ਨਾਲ ਸਿਰੇ ਲਾਉਣਾ ਮੈਨੂੰ ਤਾਂ ਤੁਸੀਂ ਸ਼ਾਬਾਸ਼ੇ ਦੇ ਰਹੇ ਹੋ। ਤੁਹਾਨੂੰ ਮੈਂ ਫਿਟਲਾਹਣਤ ਤਾਂ ਪਾਵਾਂ।" ਸਵਾਰੀਆਂ ਬੱਸ ਵਿਚ ਚੜ੍ਹਨ ਲੱਗੀਆਂ, ਬੀਬੀਆਂ ਕੁਝ ਜ਼ਿਆਦਾ ਹੀ ਵਾਹਿਗੁਰੂ ਵਾਹਿਗੁਰੂ ਤੇ ਰਾਮ ਰਾਮ ਕਰ ਰਹੀਆਂ ਸਨ। ਸਵਾਰੀਆਂ ਚੜ੍ਹਾ ਕੇ ਬੱਸ ਚੱਲੀ ਤਾਂ ਖੜ੍ਹੀਆਂ ਸਵਾਰੀਆਂ 'ਚੋਂ ਇੱਕ ਬਜ਼ੁਰਗ ਮੈਨੂੰ ਸ਼ਾਬਾਸ਼ੇ ਦੇਣ ਲੱਗੇ ਵਾਹ ਬਈ ਵਾਹ ਜਵਾਨਾ ਕਮਾਲ ਕਰਤੀ। ਜੇ ਵਿਚਾਰਿਆਂ ਨੂੰ ਲੈ ਜਾਂਦੇ ਤਾਂ ਪਤਾ ਨਹੀਂ ਕੀ ਜਾਹ ਜਾਂਦੀ ਹੋ ਜਾਂਦੀ। ਮੈਂ ਕਿਹਾ ਬਾਬਾ ਜੀ ਜੇ ਮੈਂ ਵੀ ਕੁਝ ਨਾ ਕਰਦਾ ਤਾਂ ਆਪਾਂ ਅੱਸੀ ਸਵਾਰੀਆਂ ਤੇ ਭੇਡਾਂ ਹੋਣ ਦੀ ਤੁਹਮਤ ਲੱਗਣੀ ਸੀ। ਹੱਦ ਹੋ ਗਈ। ਮੇਰੇ ਕਹਿਣ ਤੇ ਵੀ ਤੁਹਾਡੇ 'ਚੋਂ ਕੋਈ ਅੱਗੇ ਨਾ ਆਇਆ।" ਬਜ਼ੁਰਗ ਬੋਲੇ, "ਸੱਚ ਗੱਲ ਤਾਂ ਇਹ ਹੈ ਕਿ ਅਸੀਂ ਸੋਚਿਆ ਕਿ ਸੱਚੀ ਕਿਸੇ ਭੂਤ ਪ੍ਰੇਤ ਨੇ ਮੁੰਡੇ ਨੂੰ ਜਕੜਿਆ ਹੈ, ਤਾਈਏਂ ਤਾਂ ਤਲਵਾਰ ਇਉਂ ਘੁੰਮਦੀ ਸੀ।





## ਅੰਧਵਿਸ਼ਵਾਸੀ ਸੱਸ-ਸਹੁਰੇ ਨੇ ਨੂੰਹ ਅਤੇ ਗਰਭ 'ਚ ਪਲ ਰਹੇ ਬੱਚੇ ਦੀ ਜਾਨ ਲਈ।

ਅੰਮ੍ਰਿਤਸਰ, 31 ਜੁਲਾਈ (ਸੁਖਦੀਪ ਸਿੰਘ )-ਤਪਦਿਕ, ਪੀਲੀਆ ਅਤੇ ਖੂਨ ਦੀ ਘਾਟ ਵਰਗੇ ਸਰੀਰਿਕ ਰੋਗਾਂ ਦੇ ਢੁੱਕਵੇਂ ਇਲਾਜ ਦੀ ਘਾਟ ਕਾਰਨ ਹਿਸਟੀਰਿਆ ਨਾਮ ਮਾਨਸਿਕ ਰੋਗ ਦਾ ਸ਼ਿਕਾਰ ਹੋਈ ਇਕ ਗਰਭਵਤੀ ਲੜਕੀ ਵਿਚੋਂ 'ਅਖੌਤੀ ਖੇਤਰਪਾਲ' ਕੱਢਣ ਲਈ ਉਸਦੇ ਅੰਧਵਿਸ਼ਵਾਸੀ ਸਹੁਰੇ ਤੇ ਸੱਸ ਵੱਲੋਂ ਤੱਤੇ ਚਿਮਟਿਆਂ ਨਾਲ ਦਾਗਣ ਅਤੇ ਕੁੱਟਮਾਰ ਕੀਤੇ ਜਾਣ ਕਰਕੇ ਪਹਿਲਾਂ ਲੜਕੀ ਦੇ ਪੇਟ ਅੰਦਰ ਪਲ ਰਹੇ 7 ਮਹੀਨੇ ਦੇ ਬੱਚੇ ਦੀ ਅਤੇ ਚਾਰ ਕੁ ਦਿਨ ਬਾਅਦ ਲੜਕੀ ਦੀ ਵੀ ਮੌਤ ਹੋ ਜਾਣ ਦੀ ਅਣਮਨੁੱਖੀ ਵਰਤਾਰੇ ਦੀਆਂ ਪਰਤਾਂ ਖੁੱਲ੍ਹੀਆਂ ਹਨ। ਇਹ ਦਰਦਨਾਕ ਹਾਦਸਾ ਅੰਮ੍ਰਿਤਸਰ ਜ਼ਿਲੇ ਦੇ ਪਿੰਡ ਗੋਪਾਲਪੁਰਾ ਦੀ ਗਰੀਬ ਵਿਧਵਾ ਸ਼ੀਲਾ ਦੇਵੀ(ਕਲਪਿਤ ਨਾਂਅ) ਦੀ ਲਾਡਲੀ ਰੀਟਾ (ਕਲਪਿਤ ਨਾਂਅ) ਨਾਲ ਵਾਪਰਿਆ ਹੈ। ਗਰੀਬ ਦਲਿਤ ਪਰਿਵਾਰ ਨੇ ਤਕਰੀਬਨ ਢਾਈ ਸਾਲ ਪਹਿਲਾਂ ਸ਼ਿੰਦਰ ਦਾ ਵਿਆਹ ਪੁਲਿਸ ਜ਼ਿਲਾ ਬਟਾਲਾ ਦੇ ਪਿੰਡ ਦਕੋਹਾ ਦੇ ਅਮਰੀਕ ਸਿੰਘ ਉਰਫ ਗੱਗਾ ਨਾਲ ਕੀਤਾ ਸੀ। ਪਿਛਲੇ ਕੁਝ ਸਮੇਂ ਤੋਂ ਰੀਟਾ ਤਪਦਿਕ ਅਤੇ ਪੀਲੀਏ ਦੇ ਰੋਗ ਤੋਂ ਪੀੜਤ ਸੀ ਅਤੇ ਖੂਨ ਦੀ ਘਾਟ ਅਤੇ ਮਹਿੰਗਾ ਇਲਾਜ ਕਰਵਾ ਸਕਣ ਤੋਂ ਸਹੁਰੇ ਪਰਿਵਾਰ ਦੀ ਅਸਮਰਥਾ ਕਾਰਨ ਗਰਭਵਤੀ ਰੀਟਾ ਔਰਤਾਂ ਵਿਚ ਆਮ ਹੁੰਦੇ ਮਾਨਸਿਕ ਰੋਗ ਹਿਸਟੀਰੀਆ ਤੋਂ ਵੀ ਪੀੜਤ ਹੋ ਗਈ। ਇਸ ਮਾਨਸਿਕ ਰੋਗ ਤੋਂ ਪੀੜਤ ਹੋਰਨਾਂ ਔਰਤਾਂ ਵਾਂਗ ਉਹ ਵੀ ਅਵਾ-ਤਵਾ ਬੋਲਣ ਲੱਗ ਪਈ, ਜਿਸ ਨੂੰ ਅੰਧਵਿਸ਼ਵਾਸੀ ਸਹੁਰੇ ਪਰਿਵਾਰ ਨੇ 'ਅਖੌਤੀ ਖੇਤਰਪਾਲ' ਦੀ ਕਰੋਪੀ ਸਮਝਦਿਆਂ ਖੁਦ ਹੀ 'ਕਥਿਤ ਸਿਆਣਿਆਂ' ਵਾਂਗ ਰੀਟਾ ਦਾ ਇਲਾਜ ਕਰਨ ਦਾ ਫੈਸਲਾ ਕੀਤ। ਰੀਟਾ ਦੀ ਮਾਂ ਸ਼ੀਲਾ ਦੇਵੀ ਅਨੁਸਾਰ ਬੀਤੇ ਦਿਨੀਂ ਉਹ ਅਚਾਨਕ ਆਪਣੀ ਧੀ ਕੋਲ ਗਈ ਤਾਂ ਉਸ ਦੀ ਹਾਲਤ ਵੇਖ ਕੇ ਦੰਗ ਰਹਿ ਗਈ। ਸ਼ੀਲਾ ਅਨੁਸਾਰ ਉਸ ਦੀ ਧੀ ਦੇ ਬੁੱਲ੍ਹ, ਛਾਤੀ, ਹੱਥ ਪੈਰ ਅਤੇ ਸਰੀਰ ਦੇ ਕਈ ਹਿੱਸੇ ਥਾਂ ਥਾਂ ਤੋਂ ਲੂਸੇ ਪਏ ਸਨ, ਜਿਸ ਬਾਰੇ ਜ਼ਖਮੀ ਰੀਟਾ ਨੇ ਦੱਸਿਆ ਕਿ ਉਸ ਦੇ ਸਹੁਰੇ ਚਰਨ ਸਿੰਘ ਨੇ ਉਸ ਵਿਚੋਂ 'ਖੇਤਰਪਾਲ' ਕੱਢਣ ਲਈ ਅੱਗ ਵਿਚ ਲਾਲ ਕੀਤੇ ਚਿਮਟੇ ਉਸ ਦੇ ਸਰੀਰ 'ਤੇ ਲਿਆ ਕੇ ਦਾਗਿਆ ਅਤੇ ਉਸ ਦੀ ਸੱਸ ਇਹ ਚਿਮਟੇ ਗਰਮ ਕਰਕੇ ਦਿੰਦੀ ਰਹੀ। ਸ਼ੀਲਾ ਨੇ ਇਹ ਸਭ ਆਪਣੇ ਪਿੰਡ ਗੋਪਾਲਪੁਰਾ ਆ ਕੇ ਕੁਝ ਮੋਹਤਬਰਾਂ ਨੂੰ ਦੱਸਿਆ ਤਾਂ ਉਸ ਨਾਲ ਸੀ.ਪੀ.ਆਈ. ਬਲਾਕ ਮਜੀਠਾ ਦੇ ਸਕੱਤਰ ਕਾਮਰੇਡ ਬਲਕਾਰ ਦੁਧਾਲਾ, ਸਰਬ ਭਾਰਤ ਨੌਜਵਾਨ ਸਭਾ ਦੇ ਬਲਾਕ ਸਕੱਤਰ ਕਾ:ਜੋਗਿੰਦਰ ਸਿੰਘ, ਲਖਵਿੰਦਰ ਸਿੰਘ, ਅਜਮੇਰ ਸਿੰਘ, ਅਵਤਾਰ ਸਿੰਘ, ਲੜਕੀ ਦਾ ਭਰਾ ਬਿੱਲਾ ਅਤੇ ਹੋਰ ਵਿਅਕਤੀ ਦਕੋਹੇ ਗਏ। ਇਨ੍ਹਾਂ ਨੇ ਪਿੰਡ ਦੀ ਪੰਚਾਇਤ ਦੇ ਧਿਆਨ ਵਿਚ ਸਾਰਾ ਅਣਮਨੁੱਖੀ ਕਾਰਾ ਲਿਆਂਦਾ ਜਿਸ 'ਤੇ ਪੰਚਾਇਤ ਨੇ ਸਹੁਰੇ ਪਰਿਵਾਰ ਨੂੰ ਫਿਟ ਲਾਹਨਤਾਂ ਪਾਈਆਂ ਅਤੇ ਲੜਕੀ ਦਾ ਤੁਰੰਤ ਇਲਾਜ ਕਰਵਾਉਣ ਦਾ ਆਦੇਸ਼ ਦਿੱਤਾ। ਪੰਚਾਇਤ ਦੇ ਹੁਕਮ ਅਨੁਸਾਰ ਭਾਵੇਂ ਸਹੁਰੇ ਪਰਿਵਾਰ ਨੇ ਰੀਟਾ ਨੂੰ ਹਸਪਤਾਲ ਵਿਚ ਦਾਖਲ ਤਾਂ ਕਰਵਾਇਆ ਪਰ ਉਦੋਂ ਤੱਕ ਕਾਫੀ ਦੇਰ ਹੋ ਚੁੱਕੀ ਸੀ। ਰੀਟਾ ਦੇ ਪੇਟ ਅੰਦਰ ਪਲ ਰਿਹਾ 7 ਮਹੀਨੇ ਦਾ ਬੱਚਾ(ਲੜਕਾ)ਮਰਿਆ ਹੋਇਆ ਪੈਦਾ ਹੋਇਆ, ਜਿਸ ਦੇ ਸਰੀਰ 'ਤੇ ਵੀ ਨੀਲ ਪਏ ਹੋਏ ਸਨ। ਕੁਸ਼ੱਲਿਆ ਦੇਵੀ ਅਨੁਸਾਰ ਬੱਚੇ ਦੀ ਮੌਤ ਰੀਟਾ ਦੇ ਪੇਟ ਵਿਚ ਲੱਤਾਂ ਮਾਰਨ ਅਤੇ ਵਾਲਾਂ ਤੋਂ ਫੜ ਕੇ ਘੜੀਸਦੇ ਰਹਿਣ ਕਰਕੇ ਪਹਿਲਾਂ ਹੀ ਹੋ ਗਈ ਸੀ। ਬੱਚੇ ਦੀ ਮੌਤ ਤੋਂ ਬਾਅਦ ਰੀਟਾ ਦੀ ਹਾਲਤ ਹੋਰ ਵਿਗੜ ਗਈ ਅਤੇ ਚਾਰ ਕੁ ਦਿਨ ਬਾਅਦ ਉਹ ਵੀ ਅੰਧਵਿਸ਼ਵਾਸ ਦੇ ਹਨੇਰੇ ਨੇ ਨਿਗਲ ਲਈ। ਇਸ ਕਹਿਰ ਤੋਂ ਬਾਅਦ ਰੀਟਾ ਦੀ ਵਿਧਵਾ ਮਾਂ ਅਤੇ ਬੇਵੱਸ ਭਰਾਵਾਂ ਨੇ ਦੋਹਵੇਂ ਲਾਸ਼ਾਂ ਪਿੰਡ ਲਿਆ ਕੇ ਉਨ੍ਹਾਂ ਦਾ ਅੰਤਿਮ ਸਸਕਾਰ ਕਰ ਦਿੱਤਾ ਅਤੇ ਇਸ ਨੂੰ ਕੁਦਰਤ ਦਾ ਭਾਣਾ ਮੰਨ ਕੇ ਸਹਿ ਗਏ ਪਰ ਹੁਣ ਕੁਝ ਦਿਨਾਂ ਬਾਅਦ ਉਨ੍ਹਾਂ ਨੇ ਇਸ ਅਗਿਆਨਤਾ ਦੇ ਦੈਂਤ ਦੁਆਰਾ ਨਿਗਲੀਆਂ ਜਾ ਰਹੀਆਂ ਅਨੇਕਾਂ ਹੋਰ ਕੁੜੀਆਂ ਦੀ ਮਦਦ ਵਾਸਤੇ ਮਾਮਲੇ ਦੀਆਂ ਪਰਤਾਂ ਖੋਲ੍ਹੀਆਂ ਹਨ।

## 18 ਪਾਠੀ ਸਿੰਘਾਂ ਕੋਲੋਂ ਚੜ੍ਹਾਵੇ ਦੇ ਚੋਰੀ ਕੀਤੇ ਹਜ਼ਾਰਾਂ ਰੁਪਏ ਫੜੇ

ਝਬਾਲ: 16 ਸਤੰਬਰ (ਨਰਿੰਦਰ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਹੇਠ ਚੱਲ ਰਹੇ ਮਾਝੇ ਦੇ ਪ੍ਰਸਿੱਧ ਇਤਿਹਾਸਕ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਵਿਖੇ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ੍ਰ: ਕੇਵਲ ਸਿੰਘ ਨੇ ਗੋਲਕ ਦੀ ਗਿਣਤੀ ਜਿਹੜੀ ਮਹੀਨੇ ਬਾਅਦ ਹੁੰਦੀ ਹੈ, ਕਰਦਿਆਂ 18 ਪਾਠੀਆਂ ਕੋਲੋਂ 16600 ਰੁਪਏ ਜੋ ਉਨ੍ਹਾਂ ਗਿਣਤੀ ਕਰਦਿਆਂ ਲੁਕੋ ਲਏ ਸਨ, ਦੋ ਸ਼੍ਰੋਮਣੀ ਕਮੇਟੀ ਮੈਂਬਰਾਂ ਸੁਖਵਿੰਦਰ ਸਿੰਘ ਝਬਾਲ ਅਤੇ ਹਰਦਿਆਲ ਸਿੰਘ ਸੁਰ ਸਿੰਘ ਦੀ ਹਾਜਰੀ ਵਿੱਚ ਬਰਾਮਦ ਕੀਤੇ। ਇਸ ਸੰਬਧੀ ਪਤਾ ਲੱਗਣ ਤੇ ਮੌਕੇ ਤੇ ਪਹੁੰਚੇ ਪੱਤਰਕਾਰਾਂ ਨੂੰ ਦੋਹਾਂ ਸ਼੍ਰੋਮਣੀ ਕਮੇਟੀ ਮੈਂਬਰਾਂ ਦੀ ਹਾਜਰੀ ਵਿੱਚ ਜਾਣਕਾਰੀ ਦਿੰਦਿਆਂ ਮੈਨੇਜਰ ਕੇਵਲ ਸਿੰਘ ਨੇ ਦੱਸਿਆ ਕਿ ਗੋਲਕ ਵਿਚੋਂ ਚੜ੍ਹਾਵੇ ਦੀ ਗਿਣਤੀ ਹਰ ਮਹੀਨੇ ਕੀਤੀ ਜਾਂਦੀ ਹੈ। ਜਿਸ ਦੀ ਸਾਨੂੰ ਗੁਪਤ ਸੂਚਨਾ ਮਿਲੀ ਸੀ ਕਿ ਕੁਝ ਪਾਠੀ ਗਿਣਤੀ ਕਰਦੇ ਸਮੇਂ ਉਸ ਵਿਚੋਂ ਪੈਸੇ ਕੱਢ ਕੇ ਲੈ ਜਾਂਦੇਂ ਸਨ। ਇਸ 'ਤੇ ਉਨ੍ਹਾਂ ਨੇ ਸਵੇਰ ਤੋਂ ਹੀ ਅੱਖ ਰੱਖੀ ਹੋਈ ਸੀ ਅਤੇ ਗਿਣਤੀ ਤੋਂ ਬਾਅਦ ਜਦੋਂ ਪਾਠੀ ਜਾਣ ਲੱਗੇ ਤਾਂ ਉਨ੍ਹਾਂ ਦੀ ਤਲਾਸ਼ੀ ਲੈਣ 'ਤੇ 18 ਪਾਠੀ ਸਿੰਘ ਜਿਨ੍ਹਾਂ ਆਪਣੀਆਂ ਪੱਗਾਂ ਅਤੇ ਕਛਹਿਰਿਆਂ ਦੇ ਹੇਠਾਂ ਗੁਥਲੀਆਂ ਬਣਾਕੇ ਵਿੱਚ ਪੈਸੇ ਪਾਏ ਸਨ, ਕੋਲੋਂ 16600 ਰੁਪਏ ਫੜ੍ਹ ਲਏ। ਇਸ ਸਬੰਧੀ ਮੈਂਬਰ ਕਮੇਟੀ, ਸੁਖਵਿੰਦਰ ਸਿੰਘ ਝਬਾਲ ਅਤੇ ਹਰਦਿਆਲ ਸਿੰਘ ਸੁਰ ਸਿੰਘ ਨੇ ਕਿਹਾ ਕਿ ਇਨ੍ਹਾਂ ਨੂੰ ਨੌਕਰੀ ਤੋਂ ਹਟਾ ਦਿੱਤਾ ਜਾਵੇਗਾ।

ਜੱਗਬਾਣੀ

ਤਰਕ ਤੇ ਪਾਖੰਡ ਦੇ ਆਹਮੋ-ਸਾਹਮਣੇ ਹੋਣ ਤੇ

# ਜਦ ਕਰਾਮਾਤੀ ਗੁਰੂ ਚੇਲੇ ਨੇ ਤੌਬਾ ਕੀਤੀ

**ਰਾਮ ਸਵਰਨ ਲੱਖੇਵਾਲੀ**

ਮੁਕਤਸਰ ਜਿਲ੍ਹੇ ਦੇ ਪਿੰਡ ਬੁਰਜ ਸਿੱਧਵਾਂ ਦੇ ਅਖੌਤੀ ਬਾਬੇ ਦਇਆ ਸਿੰਘ ਨੇ ਤਰਕਸ਼ੀਲ ਸੋਚ ਦੇ ਸਮਰਥਕ ਗੁਰਮੀਤ ਸਿੰਘ ਜੰਡ ਵਾਲਾ ਨਾਲ ਪੰਜਾਹ ਲੱਖ ਰੁਪਏ ਦੀ ਲਿਖਤੀ ਸ਼ਰਤ ਲਗਾ ਲਈ ਕਿ ਉਹ 30 ਸਤੰਬਰ ਨੂੰ ਇੰਦਰਗੜ੍ਹ ਰਹਿੰਦੇ ਆਪਣੇ ਗੁਰੂ ਭੋਲਾ ਸਿੰਘ ਦੀ ਕਿਰਪਾ ਨਾਲ ਆਪਣੇ ਘਰ ਪੀਰ ਦੀ ਕਬਰ ਪ੍ਰਗਟ ਕਰੇਗਾ । ਜਦ ਇਹ ਖ਼ਬਰ ਅਖ਼ਬਾਰਾਂ ਵਿੱਚ ਆਈ ਤਾਂ ਮਾਲਵਾ ਖੇਤਰ ਵਿਚ ਅਖੌਤੀ ਬਾਬੇ ਵਲੋਂ ਤਰਕਸ਼ੀਲਾਂ ਦੀ ਚੁਣੌਤੀ ਸਵੀਕਾਰ ਕਰਨ ਦੀ ਚਰਚਾ ਛਿੜ ਪਈ। ਮਲੋਟ ਇਕਾਈ ਵਲੋਂ ਪਿੰਡ ਵਿਚ ਜਾ ਕੇ ਕੀਤੀ ਖੋਜ ਪੜਤਾਲ ਦੌਰਾਨ ਅਖੌਤੀ ਬਾਬੇ ਨੇ ਮੰਨਿਆ ਕਿ ਉਹ ਕਬਰ ਤਾ ਪ੍ਰਗਟ ਅਵੱਸ਼ ਕਰੇਗਾ ਪਰ ਇਸ ਦੀ ਸ਼ਰਤ ਉਸ ਦਾ ਗੁਰੂ ਭੋਲਾ ਸਿੰਘ 4 ਸਤੰਬਰ ਨੂੰ ਉਸ ਦੇ ਘਰ ਲੱਗਣ ਵਾਲੇ ਦੀਵਾਨ ਵਿੱਚ ਲਗਾਵੇਗਾ।

ਮਿਥੇ ਦਿਨ ਤੇ ਜਲਾਲਾਬਾਦ, ਅਬੋਹਰ, ਡੱਬਵਾਲੀ, ਗੁਰੂ ਹਰ ਸਹਾਏ, ਮੰਡੀ ਲਾਧੂਕਾ ਤੇ ਲੱਖੇਵਾਲੀ ਇਕਾਈਆਂ ਦੇ ਤਰਕਸ਼ੀਲ ਆਗੂ, ਵਰਕਰ ਤੇ ਸਮਰਥਕ ਵੱਡੀ ਗਿਣਤੀ ਵਿੱਚ ਪਿੰਡ ਬੁਰਜ ਸਿੱਧਵਾਂ ਪਹੁੰਚ ਗਏ। ਮਾਮਲੇ ਦੀ ਗੰਭੀਰਤਾ ਨੂੰ ਵੇਖਦੇ ਹੋਏ ਖੇਤਰ ਦੇ ਪੱਤਰਕਾਰ ਸੱਜਣ ਵੀ ਮੌਕੇ ਤੇ ਮੌਜੂਦ ਸਨ। ਐਡਵੋਕੇਟ ਰਾਜਪਾਲ ਸਿੰਘ ਤੇ ਰਾਮਸਵਰਨ ਦੀ ਅਗਵਾਈ ਵਿੱਚ ਅਖੌਤੀ ਬਾਬੇ ਨਾਲ ਵਾਰਤਾਲਾਪ ਸ਼ੁਰੂ ਹੋਈ। ਉਸ ਦਾ ਕਹਿਣਾ ਸੀ ਕਿ ਉਸ ਦਾ ਗੁਰੂ ਭੋਲਾ ਸਿੰਘ ਕਰਾਮਾਤ ਹਰ ਹਾਲਤ ਵਿਚ ਵਿਖਾਵੇਗਾ। ਤਰਕਸ਼ੀਲ ਆਗੂਆਂ ਦੇ ਕਹਿਣ ਤੇ ਕਿ ਕਬਰ ਪ੍ਰਗਟ ਕਰਨ ਦੀ 50 ਲੱਖ ਦੀ ਸ਼ਰਤ ਲਗਾਉਣ ਤੋਂ ਪਹਿਲਾਂ ਉਸ ਦੇ ਗੁਰੂ ਨੂੰ ਸੁਸਾਇਟੀ ਵਲੋਂ ਰੱਖੀਆਂ ਗਈਆਂ 23 ਸ਼ਰਤਾਂ ਵਿਚੋਂ ਇੱਕ ਸ਼ਰਤ ਪ੍ਰਵਾਨ ਕਰਕੇ ਆਪਣੀ ਕਰਾਮਾਤ ਵਿਖਾਉਣੀ ਹੋਵੇਗੀ। ਜੇਕਰ ਉਹ ਲੋਕਾਂ ਦੇ ਇਕੱਠ ਵਿਚ ਧੋਖਾ ਨਾ ਹੋ ਸਕਣ ਵਾਲੀਆਂ ਹਾਲਤਾਂ ਵਿੱਚ ਪਰਖ ਵਿੱਚ ਕਾਮਯਾਬ ਹੋ ਜਾਵੇਗਾ ਤਾਂ ਸੁਸਾਇਟੀ ਵਲੋਂ ਉਸ ਨੂੰ 5 ਲੱਖ ਰੁਪਏ ਦਾ ਨਗਦ ਇਨਾਮ ਦਿੱਤਾ ਜਾਵੇਗਾ। ਪਰ ਇਹ ਸ਼ਰਤ ਤਿੰਨ ਵਾਰ ਹੋਵੇਗੀ। ਉਹ ਇਸ ਗੱਲ ਨਾਲ ਸਹਿਮਤ ਹੋ ਗਿਆ ਤੇ ਲੋਕਾਂ ਦੀ ਹਾਜਰੀ ਵਿੱਚ ਇਹ ਤਹਿ ਹੋਇਆ ਕਿ ਉਸ ਦਾ ਗੁਰੂ ਭੋਲਾ ਸਿੰਘ ਆਉਣ ਸਾਰ ਪਾਣੀ ਨੂੰ ਪੈਟਰੋਲ ਵਿਚ ਤਬਦੀਲ ਕਰਨ ਦਾ ਕੌਤਕ ਕਰੇਗਾ । ਜੇਕਰ ਉਹ ਅਜਿਹਾ ਨਾ ਕਰ ਸਕਿਆ ਤਾਂ ਕਬਰ ਪ੍ਰਗਟ ਕਰਨ ਦਾ ਦਾਅਵਾ ਵੀ ਝੂਠ ਮੰਨਿਆ ਜਾਵੇਗਾ। ਦਇਆ ਸਿੰਘ ਨੂੰ ਆਪਣੇ ਗੁਰੂ ਤੇ ਪੂਰਾ ਵਿਸ਼ਵਾਸ ਸੀ ਕਿ ਉਹ ਕਰਾਮਾਤ ਹਰ ਹਾਲਤ ਵਿਖਾਵੇਗਾ ਤੇ ਜਿੱਤ ਵੀ ਉਹਨਾਂ ਦੀ ਹੀ ਹੋਵੇਗੀ। ਉਸ ਦੇ ਗੁਰੂ ਨੇ ਸ਼ਾਮ ਸੱਤ ਵਜੇ ਆਉਣਾ ਸੀ। ਪਰ ਸਮਾਂ ਬੀਤਣ ਤੇ ਸ਼ੰਕਾ ਵਧਣ ਲੱਗੀ। ਜਦ ਉਸ ਨਾਲ ਫੋਨ ਤੇ ਸੰਪਰਕ ਕੀਤਾ ਗਿਆ ਤਾ ਉਸ ਨੇ 8 ਵਜੇ ਤੱਕ ਆਉਣ ਦਾ ਵਾਅਦਾ ਕੀਤਾ। ਉਸ ਦਾ ਗੁਰੂ ਭੋਲਾ ਸਿੰਘ ਜਦ ਪਹੁੰਚਿਆ ਤਾਂ ਉਥੇ ਲੋਕਾਂ ਦਾ ਵੱਡਾ ਇਕੱਠ ਵੇਖ ਕੇ ਹੈਰਾਨ ਹੋ ਗਿਆ। ਉਹ ਕੁਝ ਸਮਾਂ ਆਪਣੇ ਚੇਲੇ ਨਾਲ ਅੰਦਰਲੇ ਕਮਰੇ ਵਿਚ ਹੀ ਗੱਲਬਾਤ ਕਰਦਾ ਰਿਹਾ। ਤਰਕਸ਼ੀਲ ਆਗੂਆਂ ਤੇ ਲੋਕਾਂ ਵਲੋਂ ਵਾਰ ਵਾਰ ਕਹਿਣ ਤੇ ਉਹ ਪੀਰ ਦੀ ਕਬਰ ਦੇ ਪ੍ਰਗਟ ਹੋਣ ਵਾਲੀ ਥਾਂ ਤੇ ਆ ਗਿਆ। ਜਦ ਤਰਕਸ਼ੀਲ ਆਗੂਆਂ ਨੇ ਉਸ ਨੂੰ ਇਹ ਪੁੱਛਿਆ ਕਿ ਕੀ ਉਹ ਕਰਾਮਾਤ ਕਰ ਸਕਣ ਦੇ ਸਮਰੱਥ ਹੈ ? ਕਿਉਂਕਿ ਉਸ ਦੇ ਚੇਲੇ ਦਇਆ ਸਿੰਘ ਨੇ ਤਰਕਸ਼ੀਲ ਸੁਸਾਇਟੀ ਨਾਲ ਇਹ ਸ਼ਰਤ ਲਗਾਈ ਹੈ ਕਿ ਤੁਸੀਂ ਆਉਣ ਸਾਰ ਪਾਣੀ ਨੂੰ ਪੈਟਰੋਲ ਵਿਚ ਬਦਲਣ ਦਾ ਕੌਤਕ ਕਰੋਗੇ। ਇਹ ਸੁਣ ਦੇ ਉਹ ਹੈਰਾਨ ਹੋਇਆ ਤੇ ਕਹਿਣ ਲੱਗਾ, 'ਮੈਂ ਤਾਂ ਆਪ ਤਰਕਸ਼ੀਲ ਵਿਚਾਰਾਂ ਵਾਲਾ ਹਾਂ, ਮੈਂ ਇੱਥੇ ਦੀਵਾਨ ਲਾਉਣ ਲਈ ਆਇਆ ਹਾਂ ਨਾਂ ਕਿ ਕੌਤਕ ਵਿਖਾਉਣ ਲਈ। ਤੁਹਾਡੇ ਨਾਲ ਸ਼ਰਤ ਲਗਾਉਣ ਲਈ ਨਾ ਹੀ ਭੋਲਾ ਸਿੰਘ ਨੇ ਮੇਰੇ ਨਾਲ ਕੋਈ ਗੱਲਬਾਤ ਕੀਤੀ ਹੈ ।' ਤਰਕਸ਼ੀਲਾਂ ਵੱਲੋਂ ਉਸ ਨੂੰ ਕਰਾਮਾਤ ਵਿਖਾਉਣ ਦੀ ਚੁਣੌਤੀ ਦੇਣ ਤੇ ਉਸ ਨੇ ਆਖਿਆ ਕਿ ਰਾਤ ਦੇ 11 ਵਜੇ ਜਦ ਉਸ ਵਿਚ 'ਪੌਣ' ਆਵੇਗੀ ਤਾਂ ਉਸ ਸਮੇਂ ਤੁਹਾਡੇ ਹਰ ਸਵਾਲ ਦਾ ਜਵਾਬ ਦੇਵੇਗਾ। ਉਸ ਨੇ ਇਹ ਦਾਅਵਾ ਵੀ ਕੀਤਾ ਕਿ ਉਸ ਸਮੇਂ ਉਹ ਕੌਤਕ ਵਿਖਾਉਣ ਦੇ ਸਮਰੱਥ ਵੀ ਹੋਵੇਗਾ। ਉੱਥੇ ਹਾਜਰ ਲੋਕਾਂ ਲਈ ਤਿੰਨ ਘੰਟੇ ਦੀ ਉਡੀਕ ਕਰਨੀ ਸੀ ਤਾਂ ਔਖੀ ਪਰੰਤੂ ਅਖੌਤੀ ਬਾਬੇ ਤੇ ਤਰਕਸ਼ੀਲਾਂ ਵਿੱਚੋਂ ਇੱਕ ਦੀ ਜਿੱਤ ਵੇਖਣ ਲਈ ਉਹ ਇਹ ਸੋਚ ਕੇ ਕਿ 11 ਵੀ ਵੱਜੇ ਲਓ, ਉੱਠ ਕੇ ਦੀਵਾਨ ਵਿੱਚੋਂ ਬਾਹਰ ਆ ਗਏ। ਤਰਕਸ਼ੀਲਾਂ ਨੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਅਖੌਤੀ ਬਾਬੇ ਦੇ ਘਰ ਦੇ ਬਾਹਰ ਵਾਰ ਸਟੇਜ ਲਗਾ ਲਈ ਤੇ ਆਪਣਾ ਪ੍ਰੋਗਰਾਮ ਦੇਣਾ ਸ਼ੁਰੂ ਕੀਤਾ। ਸੁਖਦੇਵ ਮਲੂਕਪੁਰਾ ਦੀ ਅਗਵਾਈ ਵਿਚ ਅਬੋਹਰ ਇਕਾਈ ਵਲੋਂ ਜਾਦੂ ਦੇ ਦਿਲਚਸਪ ਖੇਲ੍ਹ ਦਿਖਾਏ ਗਏ। ਲੋਕਾਂ ਦਾ ਇਕੱਠ ਹੋਰ ਵੱਡਾ ਹੁੰਦਾ ਗਿਆ। ਇੱਥੋਂ ਤੱਕ ਕਿ ਘਰ ਦਾ ਕੰਮ ਕਾਰ ਨਿਬੇੜ ਕੇ ਪਿੰਡ ਦੀਆਂ ਕੁੜੀਆਂ ਬੁੜ੍ਹੀਆਂ ਵੀ ਉਥੇ ਪਹੁੰਚ ਗਈਆਂ ਤੇ ਕੁਝ ਕੋਠਿਆਂ ਉਪਰ ਬੈਠ ਕੇ ਪ੍ਰੋਗਰਾਮ ਵੇਖਣ ਲੱਗੀਆਂ। ਕਿਤੇ ਬਾਬਾ ਘਰੋਂ ਟਿੱਬ੍ਹ ਨਾ ਜਾਵੇ ਇਹ ਸੋਚ ਕੇ ਲੋਕਾਂ ਨੇ ਬਾਬੇ ਦੇ ਘਰ ਦੀਆਂ ਕੰਧਾਂ ਮੱਲ ਲਈਆਂ। 11 ਵਜੇ ਤੱਕ ਤਰਕਸ਼ੀਲਾਂ ਦਾ ਪ੍ਰੋਗਰਾਮ ਚਲਦਾ ਰਿਹਾ। ਨਿਸ਼ਚਿਤ ਸਮੇਂ ਤੇ ਤਰਕਸ਼ੀਲ ਆਗੂ ਮੁੜ ਪਰਖ ਲਈ ਦੀਵਾਨ ਵਿਚ ਚਲੇ ਗਏ। ਜਦ ਘੜੀ ਦੀਆਂ ਸੂਈਆਂ 11 ਵਜੇ ਤੋਂ ਉੱਪਰ ਲੰਘੀਆਂ ਤਾਂ ਤਰਕਸ਼ੀਲ ਆਗੂਆਂ ਨੇ ਮੌਕੇ ਤੇ ਹਾਜਰ ਪੁਲਿਸ ਅਧਿਕਾਰੀਆਂ ਨੂੰ ਅਖੌਤੀ ਬਾਬੇ ਵਲੋਂ ਕੀਤੇ ਵਾਅਦੇ ਅਨੁਸਾਰ ਆ ਕੇ ਕਰਾਮਾਤ ਵਿਖਾਉਣ ਲਈ ਆਖਿਆ। ਥੋੜੀ ਆਨਾਕਾਨੀ ਕਰਨ ਤੋਂ ਬਾਅਦ ਪਹਿਲਾਂ ਚੇਲਾ ਦਇਆ ਸਿੰਘ ਤੇ ਫਿਰ ਉਸ ਦਾ ਗੁਰੂ ਭੋਲਾ ਸਿੰਘ ਆ ਹਾਜਰ ਹੋਏ। ਉਸ ਸਮੇਂ ਤੱਕ ਭੋਲਾ ਸਿੰਘ ਵਿਚ ਪੌਣ ਨਹੀਂ ਸੀ ਆਈ। ਫਿਰ ਉਸ ਨੇ ਕੌਤਕ ਕਾਹਦਾ ਵਿਖਾਉਣਾ ਸੀ। ਬਾਹਰ ਆਉਂਦੇ ਸਾਰ ਹੀ ਉਹ ਦੋਵੇਂ ਜਾਣੇ ਖੜ੍ਹ ਕੇ ਹੱਥ ਜੋੜ ਕੇ ਮੁਆਫੀ ਮੰਗਣ ਲੱਗੇ। ਦੋਹਾਂ ਨੇ ਮੁਆਫੀਨਾਮੇ ਉਪਰ ਤੁਰੰਤ ਹਸਤਾਖਰ ਕਰ ਦਿੱਤੇ। ਦਇਆ ਸਿੰਘ ਨੇ ਤਾਂ ਪ੍ਰਗਟ ਹੋਣ ਵਾਲੀ ਮਜਾਰ ਤੇ ਪਾਇਆ ਹਰਾ ਕੱਪੜਾ ਤੇ ਆਸ ਪਾਸ ਗੱਡੀਆਂ ਸੋਟੀਆਂ ਵੀ ਖੁਦ ਹੀ ਪੁੱਟ ਕੇ ਸੁੱਟ ਦਿੱਤੀਆਂ। ਫਿਰ ਦੋਹਾਂ ਨੂੰ ਬਾਹਰ ਲੱਗੀ ਸਟੇਜ ਤੇ ਲਿਆਂਦਾ ਗਿਆ ਜਿੱਥੇ ਉਨ੍ਹਾਂ ਨੇ ਲੋਕਾਂ ਦੇ ਵੱਡੇ ਇਕੱਠ ਵਿਚ ਹੱਥ ਜੋੜ ਕੇ ਮੁਆਫੀ ਮੰਗੀ ਕਿ ਉਹਨਾਂ ਵਿਚ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ। ਉਹ ਤਾਂ ਅਜਿਹਾ ਆਖ ਕੇ ਪਖੰਡ ਕਰ ਰਹੇ ਸਨ। ਇਸ ਸਾਰੇ ਮਾਜਰੇ ਨੂੰ ਵੇਖ ਕੇ ਆਮ ਲੋਕਾਂ ਤੇ ਬਾਬੇ ਦੇ ਸ਼ਰਧਾਲੂਆਂ ਨੇ ਅਖੌਤੀ ਬਾਬੇ ਨੂੰ ਫਿੱਟ ਲਾਹਣਤ ਪਾਈ ਤੇ ਸੁਸਾਇਟੀ ਵੱਲੋਂ ਸੱਚ ਨੂੰ ਸਾਹਮਣੇ ਲਿਆਉਣ ਲਈ ਕੀਤੇ ਤਰੱਦਦ ਦੀ ਸਿਫ਼ਤ ਕੀਤੀ। ਗੁਰੂ ਚੇਲੇ ਨੂੰ ਥਾਣਾ ਸਦਰ ਮਲੋਟ ਦੀ ਪੁਲਿਸ ਨੇ ਤੁਰੰਤ ਹਿਰਾਸਤ ਵਿਚ ਲੈ ਲਿਆ ਤੇ ਸਟੇਜ ਤੋਂ ਤਰਕਸ਼ੀਲ ਸੋਚ ਜ਼ਿੰਦਾਬਾਦ ਤੇ ਪਖੰਡਵਾਦ ਮੁਰਦਾਬਾਦ ਦੇ ਨਾਅਰੇ ਕਾਫੀ ਸਮਾਂ ਗੂੰਜਦੇ ਰਹੇ। ਸਮੁੱਚੀ ਕਾਰਵਾਈ ਨੂੰ ਸਫਲਤਾ ਤੱਕ ਪਹੁੰਚਾਉਣ ਲਈ ਮਲੋਟ ਇਕਾਈ ਦੇ ਮਾਸਟਰ ਕੁਲਵਿੰਦਰ ਸਿੰਘ, ਬਿੰਦਰ ਖਿਓਵਾਲੀ, ਕੁਲਦੀਪ ਕਰਮਗੜ੍ਹ, ਰਮੇਸ਼ ਤੋਂ ਇਲਾਵਾ ਜੋਨ ਪ੍ਰਧਾਨ ਮਾਸਟਰ ਕੁਲਦੀਪ ਸਿੰਘ, ਜਗਦੀਸ਼ ਕਿੱਕਰਖੇੜਾ, ਲਾਲ ਚੰਦ ਗੋਲਡਨ, ਡਾ.ਰਮੇਸ਼ ਕੁਮਾਰ, ਬਲਵਿੰਦਰ ਪਹਿਲਵਾਨ, ਸੁਰਿੰਦਰ ਬਿੱਟੂ, ਰਣਜੀਤ ਮੋਠਾਂਵਾਲੀ, ਬਖਸ਼ੀਸ਼ ਰੱਥੜੀਆਂ ਤੇ ਜਗਦੀਪ ਸੰਗੂਧੌਣ ਨੇ ਵੀ ਭਰਵਾਂ ਯੋਗਦਾਨ ਦਿੱਤਾ। ਸਾਰਿਆਂ ਨੇ ਸੁਸਾਇਟੀ ਵੱਲੋਂ ਤਹਿ ਕੀਤੇ ਪ੍ਰੋਗਰਾਮ ਅਨੁਸਾਰ ਆਪਣੀ ਜ਼ਿੰਮੇਵਾਰੀ ਨਿਭਾਈ।

ਗੁਰੂ-ਚੇਲੇ ਦੀ ਗ੍ਰਿਫਤਾਰੀ ਤੋਂ ਬਾਅਦ ਪੁਲਿਸ ਕਾਰਵਾਈ ਦੌਰਾਨ ਦੋਹਾਂ ਨੇ ਮੰਨਿਆ ਕਿ ਉਹ ਭੋਲੇ ਭਾਲੇ ਲੋਕਾਂ ਤੋਂ ਉਹਨਾਂ ਦੇ ਦੁੱਖ ਦਰਦ ਦੂਰ ਕਰਨ ਲਈ ਵੱਡੀਆਂ ਰਕਮਾਂ ਵਸੂਲਦੇ ਸਨ। ਪੁਲਿਸ ਨੇ ਉਨ੍ਹਾਂ ਕੋਲੋਂ ਇਸ ਸਬੰਧ ਵਿਚ ਇੱਕ ਰਸੀਦ ਬੁੱਕ ਵੀ ਬਰਾਮਦ ਕੀਤੀ। ਜਦ ਭੋਲਾ ਸਿੰਘ ਇੰਦਰਗੜ੍ਹ ਦੀ ਛਾਣ ਬੀਣ ਕੀਤੀ ਗਈ ਤਾਂ ਉਹ ਅਪਰਾਧੀ ਪਿਛੋਕੜ ਵਾਲਾ ਨਿਕਲਿਆ। ਪੁਲਿਸ ਕੋਲ ਵੀ ਦੋਵੇਂ ਅਖੌਤੀ ਬਾਬੇ ਵਾਰ ਵਾਰ ਇਹ ਦੁਹਾਈ ਦਿੰਦੇ ਰਹੇ ਕਿ ਉਨ੍ਹਾਂ ਕੋਲ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ । ਉਹ ਤਾਂ ਤਰਕਸ਼ੀਲਾਂ ਨਾਲ ਸ਼ਰਤ ਲਾਉਣ ਦੇ ਬਹਾਨੇ ਆਪਣਾ ਪ੍ਰਚਾਰ ਕਰਨਾ ਚਾਹੁੰਦੇ ਸਨ।

**ਝਲਕੀਆਂ :**

- ਸ਼ਾਮ ਨੂੰ ਜਦ ਅਖੌਤੀ ਬਾਬੇ ਦਇਆ ਸਿੰਘ ਦੇ ਘਰ ਉਸ ਨਾਲ ਤਰਕਸ਼ੀਲਾਂ ਦੀ ਵਾਰਤਾਲਾਪ ਸ਼ੁਰੂ ਹੋਈ ਤਾਂ ਉਥੇ ਹਾਜਰ ਲੋਕਾਂ ਨੇ ਪੂਰੇ ਅਨੁਸ਼ਾਸ਼ਨ ਵਿਚ ਰਹਿ ਕੇ ਗੱਲਬਾਤ ਨੂੰ ਸੁਣਿਆ ਤੇ ਤਰਕਸ਼ੀਲਾਂ ਦਾ ਹਰ ਤਰ੍ਹਾਂ ਨਾਲ ਸਹਿਯੋਗ ਦਿੱਤਾ।
- ਵਾਰਤਾਲਾਪ ਦੌਰਾਨ ਜਦ ਅਖੌਤੀ ਬਾਬਾ ਦਇਆ ਸਿੰਘ ਗੱਲਬਾਤ ਤੋਂ ਥਿੜਕਦਾ ਜਾਂ ਉਸਨੂੰ ਤਰਕਸ਼ੀਲਾਂ ਦੇ ਸੁਆਲਾਂ ਦਾ ਜੁਆਬ ਨਾ ਅਹੁੜਦਾ ਤਾਂ ਉਥੇ ਹਾਜਰ ਲੋਕ ਹੋ ਹੋ ਕਰਕੇ ਉਸਦਾ ਮਜ਼ਾਕ ਉਡਾਉਂਦੇ। ਹੋਰ ਤਾਂ ਹੋਰ ਉਸ ਨੂੰ ਆਪਣੇ ਗੁਰੂ ਭੋਲਾ ਸਿੰਘ ਦੇ ਬਾਪ ਦਾ ਨਾਂ ਤੇ ਪਿਛਲੀ ਜਿੰਦਗੀ ਬਾਰੇ ਭੋਰਾ ਵੀ ਨਹੀਂ ਸੀ ਪਤਾ, ਜਦ ਕਿ ਉਹ ਦਾਅਵਾ ਕਰਾਮਾਤ ਵਿਖਾਉਣ ਦਾ ਕਰ ਰਿਹਾ ਸੀ।
- ਤਰਕਸ਼ੀਲਾਂ ਦੀ ਸਟੇਜ ਦਾ ਪ੍ਰੋਗਰਾਮ ਦੇਖਣ ਲਈ ਵੱਡੀ ਗਿਣਤੀ ਵਿੱਚ ਕੋਠਿਆਂ ਤੇ ਜੁੜ ਬੈਠੀਆਂ ਕੁੜੀਆਂ, ਬੁੜ੍ਹੀਆਂ ਨੂੰ ਵੇਖ ਕੇ ਪੁਰਾਤਨ ਸਮੇਂ ਦੇ ਮੇਲੇ ਤੇ ਵਿਆਹ ਮੌਕੇ ਦਾ ਦ੍ਰਿਸ਼ ਅੱਖਾਂ ਮੂਹਰੇ ਸਾਕਾਰ ਹੁੰਦਾ ਸੀ।
- ਜਦ ਰਾਤ ਦੇ 11 ਵਜੇ ਅਖੌਤੀ ਗੁਰੂ ਚੇਲੇ ਦੇ ਕੌਤਕ ਵਿਖਾਉਣ ਦਾ ਸਮਾਂ ਆਇਆ ਤਾਂ ਸਭ ਦੇ ਦਿਲ ਦੀਆਂ ਧੜਕਣਾਂ ਤੇਜ਼ ਸਨ ਪਰ ਅਖੌਤੀ ਗੁਰੂ ਚੇਲੇ ਦੇ ਪਸੀਨੇ ਛੁੱਟ ਰਹੇ ਸਨ। ਬਹੁਤੇ ਬਹਿਸ ਮੁਬਾਹਸੇ ਦੀ ਬਜਾਏ ਦੋਹਾਂ ਨੇ ਪਹਿਲੇ ਹੱਲੇ ਹੀ ਹਥਿਆਰ ਸੁੱਟ ਦਿੱਤੇ। ਉਹਨਾਂ ਵਲੋਂ ਹੱਥ ਜੋੜ ਕੇ ਹਾਰ ਸਵੀਕਾਰ ਕਰਨ ਤੇ ਕੋਠਿਆਂ ਤੇ ਜੁੜ ਬੈਠੇ ਲੋਕਾਂ ਨੇ ਇਹ ਦ੍ਰਿਸ਼ ਦੇਖਦਿਆਂ ਹੀ ਤਰਕਸ਼ੀਲ ਜਿੰਦਾਬਾਦ ਦੇ ਨਾਅਰੇ ਬੁਲੰਦ ਕਰਨੇ ਸ਼ੁਰੂ ਕਰ ਦਿੱਤੇ।
- ਦੋਹਾਂ ਨੂੰ ਸਟੇਜ ਤੇ ਮੁਆਫੀ ਮੰਗਦਿਆਂ ਵੇਖ ਕੇ ਨੇੜੇ ਬੈਠੀ ਇੱਕ ਬਜ਼ੁਰਗ ਔਰਤ ਦੇ ਇਹ ਬੋਲ ਸੁਭਾਵਿਕ ਹੀ ਹਵਾ ਵਿੱਚ ਤੈਰ ਗਏ .... 'ਨੀ ਮੈਂ ਮਰਗੀ . . . ਆਹੀ ਆ ਜੈ ਜਾਣੇ ਦੇ ਪਾਖੰਡੀ ...... ਜਿੰਨ੍ਹਾਂ ਦੇ ਹੁਣ ਤੱਕ ਲੋਕੀਂ ਪੈਰੀਂ ਹੱਥ ਲਾਉਂਦੇ ਰਹੇ......।"

## ਆਵਾਜ਼ ਲੈ ਕੇ ਉੱਠੋ

ਪਿੰਡ ਪਿੰਡ ਤੋਂ ਉੱਠੋ, ਸ਼ਹਿਰ ਸ਼ਹਿਰ ਤੋਂ ਉੱਠੋ ।
ਜਾਲਮ ਨੇ ਘੇਰਾ ਪਾਇਆ, ਘੇਰਾ ਤੋੜਨ ਲਈ ਉੱਠੋ ।
ਹੱਥ ਵਿਚ ਜਿੰਨ੍ਹਾਂ ਦੇ ਕਲਮ ਹੈ, ਕਲਮ ਲੈ ਕੇ ਉੱਠੋ ।
ਹੱਥ ਵਿਚ ਜਿੰਨ੍ਹਾਂ ਦੇ ਤਲਵਾਰ ਹੈ, ਤਲਵਾਰ ਲੈ ਕੇ ਉੱਠੋ ।
ਹੱਥ ਵਿਚ ਜਿੰਨ੍ਹਾਂ ਦੇ ਔਜ਼ਾਰ ਹੈ, ਔਜ਼ਾਰ ਲੈ ਕੇ ਉੱਠੋ ।
ਕੋਲ ਜਿੰਨ੍ਹਾਂ ਦੇ ਕੁਝ ਵੀ ਨਹੀਂ, ਆਵਾਜ਼ ਲੈ ਕੇ ਉੱਠੋ ।

# ......ਤੇ ਪੁਨਰਜਨਮ ਦੀ ਇਹ ਕਹਾਣੀ ਵੀ ਕੋਰਾ ਝੂਠ ਨਿਕਲੀ

**ਸੁਮੀਤ ਸਿੰਘ**

ਇਹ ਸਭ ਜਾਣਦੇ ਹੋਏ ਵੀ ਕਿ ਮਨੁੱਖ ਦੇ ਮਰਨ ਤੋਂ ਬਾਅਦ ਉਸਦੀ ਸਵਾਹ ਜਾਂ ਮਿੱਟੀ ਬਣ ਜਾਂਦੀ ਹੈ ਅਤੇ ਉਸ ਸਵਾਹ ਜਾਂ ਮਿੱਟੀ ਤੋਂ ਦੋਬਾਰਾ ਇਕ ਜਿਉਂਦਾ ਮਨੁੱਖ ਨਹੀਂ ਬਣਾਇਆ ਜਾ ਸਕਦਾ ਅਤੇ ਇਹ ਵੀ ਸਭ ਨੂੰ ਪਤਾ ਹੈ ਕਿ ਇਸ ਦੁਨੀਆਂ ਉਤੇ ਕਿਸੇ ਵੀ ਰੂਹ ਜਾਂ ਆਤਮਾ ਦੀ ਹੋਂਦ ਨਹੀਂ ਹੈ, ਫਿਰ ਵੀ ਕੁਝ ਚਲਾਕ ਕਿਸਮ ਜਾਂ ਬਿਮਾਰ ਮਾਨਸਿਕਤਾ ਦੇ ਲੋਕ ਕੁਝ ਮੌਕਾ-ਮੇਲ ਅਤੇ ਸਾਜਿਸ਼ੀ ਘਟਨਾਵਾਂ ਨੂੰ ਪੁਨਰ-ਜਨਮ ਦਾ ਰੂਪ ਦੇ ਕੇ ਆਪਣੇ ਸਵਾਰਥ ਲਈ ਜ਼ਮੀਨ ਜਾਇਦਾਦ ਹੜੱਪਣ ਅਤੇ ਫੋਕੀ ਸ਼ੋਹਰਤ ਕਮਾਉਣ ਦੇ ਨਾਲ ਨਾਲ ਅੰਧਵਿਸ਼ਵਾਸ਼ ਫੈਲਾਉਣ ਦਾ ਘਟੀਆ ਤਰੀਕਾ ਅਖਤਿਆਰ ਕਰ ਲੈਂਦੇ ਹਨ। ਅਖਬਾਰਾਂ ਅਤੇ ਰਸਾਲਿਆਂ ਵਿਚ ਛਪਣ ਵਾਲੀਆਂ ਪੁਨਰ-ਜਨਮ ਦੀਆਂ ਕਹਾਣੀਆਂ ਪਿੱਛੇ ਬਹੁਤ ਵੱਡੀ ਸਾਜਿਸ਼ ਕੰਮ ਕਰਦੀ ਹੁੰਦੀ ਹੈ ਜਿਸਦਾ ਕਈ ਵਾਰ ਪਤਾ ਲਗਾਉਣਾ ਮੁਸ਼ਕਲ ਹੁੰਦਾ ਹੈ।

ਇਸੇ ਤਰ੍ਹਾਂ ਪਿਛਲੀ 30 ਜੁਲਾਈ ਨੂੰ ਹਿੰਦੀ ਦੇ ਮੁੱਖ ਅਖਬਾਰ 'ਅਮਰ ਉਜਾਲਾ' ਦੇ ਮੁੱਖ ਸਫੇ ਉਤੇ ਕੋਟ ਖਾਲਸਾ, ਅੰਮ੍ਰਿਤਸਰ ਵਿਖੇ ਚਾਰ ਸਾਲਾ ਸਿਮਰਨ ਨਾਂ ਦੀ ਲੜਕੀ ਦੇ ਪੁਨਰ-ਜਨਮ ਦੀ ਨਿਵੇਕਲੀ ਖਬਰ ਛਾਪੀ ਜਿਸ ਵਿਚ ਲੜਕੀ ਵੱਲੋਂ ਆਪਣਾ ਪਿਛਲਾ ਜਨਮ ਊਨਾ(ਹਿਮਾਚਲ ਪ੍ਰਦੇਸ਼) ਵਿਖੇ ਹੋਣ ਦਾ ਦਾਅਵਾ ਕੀਤਾ ਗਿਆ ਸੀ। ਮਜ਼ੇ ਦੀ ਗੱਲ ਤਾਂ ਇਹ ਸੀ ਕਿ ਨਾ ਤਾਂ ਸਿਮਰਨ ਆਪਣੇ ਪਿਛਲੇ ਜਨਮ ਦੇ ਘਰ ਦਾ ਅਤਾ ਪਤਾ ਦਸ ਸਕਦੀ ਸੀ ਅਤੇ ਨਾ ਹੀ ਉਸਨੂੰ ਆਪਣੇ ਮਾਤਾ ਪਿਤਾ, ਭੈਣ-ਭਰਾਵਾਂ ਦੇ ਨਾਮ, ਮੌਤ ਸਮੇਂ ਉਮਰ, ਮੌਤ ਦੀ ਤਰੀਕ, ਮਹੀਨਾ ਜਾਂ ਸਾਲ ਆਦਿ ਬਾਰੇ ਕੋਈ ਜਾਣਕਾਰੀ ਸੀ। ਵੈਸੇ ਤਾਂ ਇਹ ਪੁਨਰਜਨਮ ਦਾ ਕੇਸ ਬਣਦਾ ਹੀ ਨਹੀਂ ਸੀ ਪਰ ਅਖਬਾਰ ਨੇ ਬਿਨਾ ਕੋਈ ਜਾਂਚ ਪੜਤਾਲ ਕੀਤੇ ਇਸ ਨੂੰ ਮੁੱਖ ਸਫੇ ਉਤੇ ਪ੍ਰਕਾਸ਼ਿਤ ਕਰ ਦਿੱਤਾ ਸੀ। ਇਸ ਲਈ ਅੰਮ੍ਰਿਤਸਰ ਇਕਾਈ ਦੀ ਟੀਮ ਜਿਸ ਵਿਚ ਸੂਬਾਈ ਆਗੂ ਸੁਮੀਤ ਸਿੰਘ, ਜ਼ੋਨ ਆਗੂ ਮੁਖਵਿੰਦਰ ਸਿੰਘ ਚੋਹਲਾ ਸਾਹਿਬ, ਇਕਾਈ ਮੁਖੀ ਅਮਰਜੀਤ ਬਾਈ ਅਤੇ ਸਰਗਰਮ ਮੈਂਬਰ ਸੁਖਬੀਰ ਸਿੰਘ ਸ਼ਾਮਲ ਸਨ। ਖਬਰ ਪ੍ਰਕਾਸ਼ਿਤ ਕਰਨ ਵਾਲੇ ਪੱਤਰਕਾਰ ਨੂੰ ਨਾਲ ਲੈ ਕੇ ਸਬੰਧਤ ਪਰਿਵਾਰ ਦੇ ਘਰ ਪਹੁੰਚੀ। ਇਕ ਬਹੁਤ ਹੀ ਛੋਟੇ ਜਿਹੇ ਕਮਰੇ ਵਰਗੇ ਘਰ ਵਿਚ ਸਿਮਰਨ ਨਾਂ ਦੀ ਚਾਰ ਸਾਲਾ ਬੱਚੀ ਆਪਣੀ ਮਾਂ ਚਰਨਜੀਤ ਕੌਰ ਦੀ ਗੋਦ ਵਿਚ ਬੈਠੀ ਸੀ ਅਤੇ ਨਾਲ ਹੀ ਇਕ ਮੰਜੇ ਉਤੇ ਉਸ ਦੀਆਂ ਤਿੰਨ ਵਿਆਹੀਆਂ ਹੋਈਆਂ ਭੈਣਾਂ ਵੀ ਬੈਠੀਆਂ ਸਨ। ਸੁਸਾਇਟੀ ਟੀਮ ਦੀ ਰਸਮੀ ਜਾਣ-ਪਛਾਣ ਕਰਾਉਣ ਤੋਂ ਬਾਅਦ ਸੁਮੀਤ ਸਿੰਘ ਨੇ ਉਸ ਪੱਤਰਕਾਰ ਦੀ ਹਾਜ਼ਰੀ ਵਿਚ ਸਿਮਰਨ ਤੋਂ ਉਸਦੇ ਪੁਨਰ-ਜਨਮ ਦੇ ਦਾਅਵੇ ਦੀ ਸੱਚਾਈ ਦੀ ਪਰਖ ਕਰਨ ਲਈ ਸਵਾਲਾਂ-ਜਵਾਬਾਂ ਦਾ ਸਿਲਸਿਲਾ ਸ਼ੁਰੂ ਕੀਤਾ:

ਸਵਾਲ: ਤੇਰਾ ਨਾਂ ਕੀ ਹੈ?
ਜਵਾਬ: ਸਿਮਰਨ।
ਸਵਾਲ: ਤੇਰਾ ਪਿਛਲੇ ਜਨਮ ਦਾ ਨਾਂ ਕੀ ਸੀ?
ਜਵਾਬ: ਹੈਪੀ
ਸਵਾਲ: ਤੇਰੇ ਪਿਛਲੇ ਜਨਮ ਦੇ ਮਾਤਾ-ਪਿਤਾ ਦਾ ਕੀ ਨਾਂ ਸੀ?
ਜਵਾਬ: ਨਹੀਂ ਪਤਾ
ਸਵਾਲ: ਤੁਹਾਡੇ ਘਰ ਦਾ ਪਤਾ?
ਜਵਾਬ: ਨਹੀਂ ਪਤਾ
ਸਵਾਲ: ਤੇਰੀ ਮੌਤ ਕਿਹੜੇ ਸਾਲ ਹੋਈ ਅਤੇ ਕਿਸ ਸਮੇਂ ਹੋਈ?
ਜਵਾਬ: ਨਹੀਂ ਪਤਾ
ਸਵਾਲ: ਤੇਰੀ ਮੌਤ ਸਮੇਂ ਕਿੰਨੀ ਉਮਰ ਸੀ?
ਜਵਾਬ: ਨਹੀਂ ਪਤਾ (ਠਹਿਰ ਕੇ) ਤਿੰਨ ਸਾਲ
ਸਵਾਲ: ਤੇਰੀ ਮੌਤ ਕਿਵੇਂ ਹੋਈ?
ਜਵਾਬ: ਮੰਮੀ ਨੇ ਦਾਤਰ ਮਾਰੀ ਸੀ
ਸਵਾਲ: ਤੇਰੇ ਕਿੰਨੇ ਭੈਣ-ਭਰਾ ਸਨ ਅਤੇ ਉਨ੍ਹਾਂ ਦੇ ਕੀ ਨਾਮ ਸਨ?
ਜਵਾਬ: ਨਹੀਂ ਪਤਾ
ਸਵਾਲ: ਤੇਰਾ ਕਤਲ ਕਿਸ ਜਗ੍ਹਾ ਹੋਇਆ ਸੀ?
ਜਵਾਬ: ਨਹੀਂ ਪਤਾ
ਸਵਾਲ: ਮੌਤ ਤੋਂ ਪਹਿਲਾਂ ਕਿਸ ਜਮਾਤ ਵਿਚ ਪੜਦਾ ਸੀ?
ਜਵਾਬ: ਨਹੀਂ ਪਤਾ
ਸਵਾਲ: ਪਿਛਲੇ ਜਨਮ ਦੇ ਇਲਾਕੇ ਦੀ ਭਾਸ਼ਾ ਕਿਹੜੀ ਸੀ?
ਜਵਾਬ: ਨਹੀਂ ਪਤਾ
ਸਵਾਲ: ਤੁਹਾਡੇ ਘਰ ਦੇ ਕਿੰਨੇ ਕਮਰੇ ਸਨ?
ਜਵਾਬ: ਨਹੀਂ ਪਤਾ
ਸਵਾਲ: ਪਿਛਲੇ ਜਨਮ ਦੇ ਸਕੂਲ ਅਤੇ ਆਪਣੇ ਇੰਚਾਰਜ ਅਧਿਆਪਕ ਦਾ ਨਾਮ ਦੱਸੋ?
ਜਵਾਬ: ਨਹੀਂ ਪਤਾ
ਸਵਾਲ: ਸਕੂਲ ਘਰ ਤੋਂ ਕਿੰਨੀ ਦੂਰ ਸੀ?
ਜਵਾਬ: ਨਹੀਂ ਪਤਾ............ਵਗੈਰਾ ਵਗੈਰਾ

ਗੱਲ ਕੀ, ਸਿਮਰਨ ਤਰਕਸ਼ੀਲਾਂ ਵੱਲੋਂ ਪੁੱਛੇ 26 ਸਵਾਲਾਂ ਵਿਚੋਂ ਸਿਰਫ ਪੰਜ ਸਵਾਲਾਂ ਦੇ ਜਵਾਬ ਹੀ ਦਿੱਤੀ ਜੋ ਕਿਸੇ ਵੀ ਚਾਰ ਸਾਲਾ ਬੱਚੇ ਨੂੰ ਰਟਾਏ ਜਾ ਸਕਦੇ ਹਨ ਅਤੇ ਇਹ ਜਵਾਬ ਵੀ ਅਜਿਹੇ ਨਹੀਂ ਸਨ ਕਿ ਜਿੰਨਾ ਤੋਂ ਉਸਦੇ ਪੁਨਰ-ਜਨਮ ਦੀ ਪੁਸ਼ਟੀ ਹੁੰਦੀ ਹੋਵੇ। ਸਭ ਤੋਂ ਵੱਧ ਹੈਰਾਨਗੀ ਤਾਂ ਉਦੋਂ ਹੋਈ ਜਦੋਂ ਉਸਨੂੰ ਅਖੀਰ ਵਿਚ ਇਹ ਪੁੱਛਿਆ ਗਿਆ ਕਿ ਇਹ ਸਭ ਕੁਝ ਤੈਨੂੰ ਕਿਸਨੇ ਦੱਸਿਆ ਹੈ ਤਾਂ ਉਸਨੇ ਆਪਣੀ ਮੰਮੀ ਚਰਨਜੀਤ ਕੌਰ ਵੱਲ ਇਸ਼ਾਰਾ ਕਰ ਦਿੱਤਾ। ਸਵਾਲਾਂ-ਜਵਾਬਾਂ ਤੋਂ ਬਾਅਦ ਟੀਮ ਵਲੋਂ ਪੁਨਰ-ਜਨਮ ਦੀ ਪੜਤਾਲ ਲਈ ਲੜਕੀ ਅਤੇ ਉਸਦੀ ਮਾਤਾ ਨੂੰ ਊਨਾ ਵਿਖੇ ਲਿਜਾਣ ਦੀ ਪੇਸ਼ਕਸ਼ ਕੀਤੀ ਗਈ ਪਰ ਸਬੰਧਤ ਪਰਿਵਾਰ ਨੇ ਇਸ ਨੂੰ ਠੁਕਰਾ ਦਿੱਤਾ। ਪੁਨਰ-ਜਨਮ ਦੇ ਝੂਠ ਦੀ ਪੁਸ਼ਟੀ ਇੱਥੋਂ ਵੀ ਹੋ ਜਾਂਦੀ ਹੈ ਕਿ ਪੱਤਰਕਾਰ ਵੱਲੋਂ ਲੜਕੀ ਦੇ ਪਿਛਲੇ ਜਨਮ ਨਾਲ ਸਬੰਧਤ ਜੋ ਵੀ



ਜਾਣਕਾਰੀ ਅਖਬਾਰ ਵਿਚ ਪ੍ਰਕਾਸ਼ਿਤ ਕੀਤੀ ਗਈ ਸੀ ਜਿਵੇਂ ਕਿ ਹੈਪੀ ਦੇ ਘਰ ਜਾਣ ਲਈ ਅਤੇ ਰਿਕਸ਼ਾ ਦਾ ਕਿਰਾਇਆ ਤਿੰਨ ਜਾਂ ਚਾਰ ਰੁਪਏ ਹੈ, ਹੈਪੀ ਦੇ ਵੱਡੇ ਭਰਾ ਅਨਮੋਲ ਦੀ ਸ਼ਾਦੀ ਹੋ ਚੁੱਕੀ ਸੀ, ਹੈਪੀ ਦੇ ਘਰ ਦੇ ਬਾਹਰ ਕਾਲੇ ਰੰਗ ਦਾ ਵੱਡਾ ਗੇਟ ਅਤੇ ਬੇਰੀ ਦਾ ਦਰੱਖਤ ਸੀ, ਹੈਪੀ ਨੇ ਆਪਣੇ ਦੋਸਤ ਨੂੰ ਤੰਬਾਕੂ ਖਾਣ ਦੀ ਆਦਤ ਛੁਡਾਉਣ ਲਈ ਕੁੱਟਿਆ ਸੀ, ਹੈਪੀ ਦੇ ਪਿਤਾ ਫੌਜ ਵਿਚ ਸੀ, ਸਿਮਰਨ ਪਹਾੜੀ ਬੋਲੀ ਬੋਲ ਸਕਦੀ ਹੈ ਆਦਿ ਲੜਕੀ ਵੱਲੋਂ ਤਰਕਸ਼ੀਲਾਂ ਦੀ ਟੀਮ ਨੂੰ ਦਿੱਤੀ ਜਾਣਕਾਰੀ ਨਾਲ ਬਿਲਕੁਲ ਮੇਲ ਨਹੀਂ ਖਾਂਦੀ ਸੀ ਅਤੇ ਉਸਨੇ ਬਹੁਤੇ ਸਵਾਲਾਂ ਦੇ ਜਵਾਬ ਨਹੀਂ ਪਤਾ ਕਹਿਕੇ ਹੀ ਦਿੱਤੇ।

ਊਨਾ ਵਿਖੇ ਹੈਪੀ ਦੇ ਘਰ ਦਾ ਐਡਰੈਸ ਨਾ ਹੋਣ ਕਾਰਨ ਸੁਸਾਇਟੀ ਦੀ ਟੀਮ ਵਲੋਂ ਪੁਨਰਜਨਮ ਦੀ ਪੜਤਾਲ ਕਰਨੀ ਬਹੁਤ ਔਖਾ ਕੰਮ ਸੀ। ਇਸ ਲਈ ਸੁਮੀਤ ਸਿੰਘ ਵੱਲੋਂ ਅਮਰ ਉਜਾਲਾ ਅਖਬਾਰ ਦੇ ਜਲੰਧਰ ਸਥਿਤ ਮੁੱਖ ਦਫਤਰ ਦੇ ਸੰਪਾਦਕ ਨਿਤੀਸ਼ ਜੋਸ਼ੀ ਨਾਲ ਸੰਪਰਕ ਕਰਕੇ ਊਨਾ ਵਿਖੇ ਹੈਪੀ ਦੇ ਘਰ ਦਾ ਐਡਰੈਸ ਪੁੱਛਿਆ ਗਿਆ ਪਰ ਉਨ੍ਹਾਂ ਨੇ ਇਸ ਸਬੰਧੀ ਆਪਣੀ ਅਸਮਰਥਾ ਪ੍ਰਗਟ ਕੀਤੀ। ਭਾਵੇਂ ਤਰਕਸ਼ੀਲ ਟੀਮ ਆਪਣੀ ਹੁਣ ਤਕ ਦੀ ਪੜਤਾਲ ਤੋਂ ਸਿਮਰਨ ਦੇ ਪੁਨਰ ਜਨਮ ਹੋਣ ਦਾ ਦਾਅਵਾ ਝੂਠਾ ਸਾਬਤ ਕਰ ਚੁੱਕੀ ਸੀ ਪਰ ਫਿਰ ਵੀ ਅਜੇ ਦੂਜਾ ਪੜਤਾਲ ਤੈਅ ਕਰਨਾ ਬਾਕੀ ਸੀ। ਇਸ ਲਈ ਅਗਲੇਰੀ ਜਾਂਚ-ਪੜਤਾਲ ਕਰਨ ਲਈ ਸੁਸਾਇਟੀ ਹਿਮਾਚਲ ਪ੍ਰਦੇਸ਼ ਦੇ ਪ੍ਰਧਾਨ ਰਮੇਸ਼ ਕੁਮਾਰ ਦੀ ਡਿਊਟੀ ਲਗਾਈ ਗਈ ਅਤੇ ਉਸਨੂੰ ਅਖਬਾਰ ਵਲੋਂ ਅਤੇ ਲੜਕੀ ਵਲੋਂ ਦਿੱਤੀ ਸਾਰੀ ਜਾਣਕਾਰੀ ਦੇ ਕੇ ਊਨਾ ਵਿਖੇ ਜਾ ਕੇ ਸਿਮਰਨ ਦੇ ਪਿਛਲੇ ਜਨਮ ਸਬੰਧੀ ਪੜਤਾਲ ਜਲਦੀ ਤੋਂ ਜਲਦੀ ਕਰਨ ਲਈ ਕਿਹਾ ਗਿਆ।

ਰਮੇਸ਼ ਕੁਮਾਰ ਵਲੋਂ ਆਪਣੇ ਸਾਥੀਆਂ ਨੂੰ ਲੈ ਕੇ ਊਨਾ ਵਿਖੇ ਬੱਸ ਸਟੈਂਡ ਤੋਂ ਪੰਜ-ਸੱਤ ਕਿਲੋਮੀਟਰ ਦੇ ਘੇਰੇ ਅੰਦਰ ਆਉਂਦੇ ਪੁਲਿਸ ਥਾਣਿਆਂ ਅਤੇ ਮੁੱਖ ਹਸਪਤਾਲਾਂ ਤੋਂ ਇਲਾਵਾ ਕੁਝ ਸ਼ਮਸ਼ਾਨ ਘਾਟਾਂ ਵਿਚੋਂ ਪਿਛਲੇ 5-10 ਸਾਲਾਂ ਵਿਚ ਕਿਸੇ ਹੈਪੀ ਨਾਂ ਦੇ ਲੜਕੇ ਦੇ ਉਸਦੀ ਮਾਂ ਹੱਥੋਂ ਹੋਏ ਕਤਲ ਸਬੰਧੀ ਪੁੱਛਗਿੱਛ ਕੀਤੀ ਗਈ ਅਤੇ ਫਿਰ ਊਨਾ ਬੱਸ ਅੱਡੇ ਦੇ ਤਿੰਨ-ਚਾਰ ਕਿਲੋਮੀਟਰ ਦੇ ਅੰਦਰ ਪੈਂਦੇ ਮੁੱਖ ਬਜ਼ਾਰਾਂ ਅਤੇ ਰਹਾਇਸ਼ੀ ਕਲੋਨੀਆਂ ਵਿਚੋਂ ਵੀ ਅਜਿਹੇ ਕਤਲ ਸਬੰਧੀ ਨਿਸ਼ਾਨੀਆਂ ਦੱਸ ਕੇ ਪਤਾ ਲਾਉਣ ਦੀ ਕੋਸ਼ਿਸ਼ ਕੀਤੀ ਪਰ ਕਿਸੇ ਪਾਸਿਓਂ ਵੀ ਹੈਪੀ ਨਾਂ ਦੇ ਲੜਕੇ ਦੇ ਕਤਲ ਦੀ ਪੁਸ਼ਟੀ ਨਹੀਂ ਹੋ ਸਕੀ। ਕਈ ਥਾਵਾਂ ਉਤੇ ਜਦੋਂ ਤਰਕਸ਼ੀਲ ਟੀਮ ਦੇ ਆਉਣ ਦਾ ਮਕਸਦ ਦੱਸਿਆ ਗਿਆ ਤਾਂ ਬਹੁਤ ਸਾਰੇ ਵਿਅਕਤੀਆਂ ਨੇ ਨਾ ਸਿਰਫ ਪੁਨਰ ਜਨਮ ਦੇ ਸੰਕਲਪ ਨੂੰ ਹੀ ਸਿਰੇ ਤੋਂ ਖਾਰਜ ਕੀਤਾ ਬਲਕਿ ਸੁਸਾਇਟੀ ਵੱਲੋਂ ਅੰਧਵਿਸ਼ਵਾਸ਼ਾਂ ਅਤੇ ਅਖੌਤੀ ਭੂਤਾਂ-ਪ੍ਰੇਤਾਂ, ਸਵਰਗ-ਨਰਕ ਅਤੇ ਰਹੱਸਮਈ ਘਟਨਾਵਾਂ ਦਾ ਪਰਦਾਫਾਸ਼ ਕਰਨ ਦੀ ਵੀ ਸ਼ਲਾਘਾ ਕੀਤੀ। ਰਮੇਸ਼ ਕੁਮਾਰ ਵਲੋਂ ਸਾਰੀ ਜਾਂਚ ਪੜਤਾਲ ਦੀ ਰਿਪੋਰਟ ਅੰਮ੍ਰਿਤਸਰ ਭੇਜੀ ਗਈ।

ਇਸ ਸਾਰੀ ਜਾਂਚ ਪੜਤਾਲ ਤੋਂ ਬਾਅਦ ਮੈਂ ਜਲੰਧਰ ਅਮਰ ਉਜਾਲਾ ਦੇ ਸੰਪਾਦਕ ਨਿਤੀਸ਼ ਜੋਸ਼ੀ ਨੂੰ ਫੋਨ ਉਤੇ ਦੱਸਿਆ ਕਿ ਸੁਸਾਇਟੀ ਨੇ ਸਿਮਰਨ ਦੇ ਪੁਨਰ ਜਨਮ ਨੂੰ ਝੂਠਾ ਸਾਬਤ ਕਰ ਦਿੱਤਾ ਹੈ ਅਤੇ ਇਸ ਵਿਚ ਕਿਸੇ ਵੀ ਤਰ੍ਹਾਂ ਦੀ ਕੋਈ ਸੱਚਾਈ ਨਹੀਂ ਨਿਕਲੀ। ਸਵਾਲ ਇਹ ਹੈ ਕਿ ਇਸ ਝੂਠੀ ਅਤੇ ਅੰਧਵਿਸ਼ਵਾਸ਼ ਫੈਲਾਉਣ ਵਾਲੀ ਕਹਾਣੀ ਨੂੰ ਮੁੱਖ ਸਫੇ ਉਤੇ ਪ੍ਰਕਾਸ਼ਿਤ ਕਰਨ ਦੀ ਕੀ ਤੁਕ ਸੀ? ਪਰ ਉਨ੍ਹਾਂ ਨੇ ਇਸਦਾ ਸਪਸ਼ਟ ਜਵਾਬ ਨਹੀਂ ਦਿੱਤਾ। ਇਸ ਤਰ੍ਹਾਂ ਪੁਨਰ ਜਨਮ ਦੀ ਇਹ ਕਹਾਣੀ ਵੀ ਹੋਰਾਂ ਵਾਂਗ ਕੋਰਾ ਝੂਠ ਨਿਕਲੀ। ਬਾਅਦ ਵਿਚ ਪਤਾ ਲੱਗਾ ਕਿ ਸਿਮਰਨ ਦਾ ਪਰਿਵਾਰ ਘਰ ਛੱਡ ਕੇ ਕਿਸੇ ਹੋਰ ਅਣਦੱਸੀ ਜਗ੍ਹਾ ਉਤੇ ਰਹਿਣ ਲੱਗ ਪਿਆ ਹੈ।

---

# ਨਲਕੇ ਵਿਚ ਭੂਤ

**ਮਾਸਟਰ ਕੁਲਜੀਤ ਸਿੰਘ**

ਮੈਂ ਅਤੇ ਮੇਰਾ ਦੋਸਤ ਫਿਰੋਜ਼ਪੁਰ ਇਕ ਛੋਟੇ ਜਿਹੇ ਕਿਰਾਏ ਦੇ ਮਕਾਨ ਵਿਚ ਰਹਿੰਦੇ ਸਾਂ। ਪੇਂਡੂ ਖੁੱਲੇ-ਡੁੱਲ੍ਹੇ ਵਾਤਾਵਰਣ ਤੋਂ ਗਏ ਹੋਣ ਕਰਕੇ ਭੀੜੀਆਂ ਗਲੀਆਂ ਅਤੇ ਘੁਰਨਿਆਂ ਵਰਗੇ ਘਰਾਂ ਵਿਚ ਰਹਿਣਾ ਸਾਡੇ ਲਈ ਜੇਲ੍ਹ ਵਿਚ ਰਹਿਣ ਨਾਲੋਂ ਘੱਟ ਨਹੀਂ ਸੀ। ਅਸੀਂ ਖੁੱਲ੍ਹੇ-ਡੁੱਲ੍ਹੇ ਵਾਤਾਵਰਨ ਨੂੰ ਤਲਾਸ਼ ਲਿਆ। ਸਾਡੇ ਹੋਰ ਸਾਥੀ ਵੀ ਉਹ ਮਕਾਨ ਕਿਰਾਏ 'ਤੇ ਲੈਣ ਲਈ ਤਿਆਰ ਹੋ ਗਏ। ਆਖਰ ਅਸੀਂ ਉਹ ਮਕਾਨ ਲੈ ਲਿਆ।

ਮਕਾਨ ਵਿਚ ਰਹਿੰਦਿਆਂ ਹਾਲੇ ਦੋ ਹੀ ਦਿਨ ਹੋਏ ਸਨ ਕਿ ਇਕ ਅਨੋਖੀ ਘਟਨਾ ਵਾਪਰ ਗਈ। ਘਰ ਵਿਚ ਲੱਗਿਆ ਹੱਥੀ ਵਾਲਾ ਨਲਕਾ ਆਪਣੇ ਆਪ ਗਿੜਨ ਲੱਗਿਆ ਤੇ ਦਰਲ-ਦਰਲ ਕਰਕੇ ਪਾਣੀ ਆਉਣ ਲੱਗ ਪਿਆ। ਮੈਂ ਤੇ ਦੀਪਾ ਸ਼ਹਿਰੋਂ ਸਬਜ਼ੀ ਅਤੇ ਹੋਰ ਸਮਾਨ ਲੈਣ ਲਈ ਸ਼ਹਿਰ ਗਏ ਹੋਏ ਸਾਂ। ਸਭ ਤੋਂ ਪਹਿਲਾਂ ਮਹਿੰਦਰ ਦੀ ਨਿਗਾਹ ਨਲਕੇ ਵੱਲ ਪਈ, ਉਸ ਦੀਆਂ ਡਰ ਨਾਲ ਚੀਕਾਂ ਨਿਕਲ ਗਈਆਂ। ਪਿਆਰਾ, ਸੁਰਿੰਦਰ ਤੇ ਰਣਜੀਤ ਦੌੜ ਕੇ ਉਸ ਕੋਲ ਆਏ। ਨਲਕੇ ਨੂੰ ਵੇਖਕੇ ਉਹਨਾਂ ਦੇ ਮੂੰਹ ਵੀ ਅੱਡੇ ਰਹਿ ਗਏ। ਉਹ ਚਾਰੇ ਜਣੇ ਜਲਦੀ ਜਲਦੀ ਘਰੋਂ ਬਾਹਰ ਨਿਕਲ ਕੇ ਸਾਡਾ ਬੇਸਬਰੀ ਨਾਲ ਇੰਤਜ਼ਾਰ ਕਰਨ ਲੱਗੇ। ਪਿਆਰੇ ਨੇ ਕਿਹਾ, "ਮੈਨੂੰ ਤਾਂ ਪਹਿਲਾਂ ਹੀ ਸ਼ੱਕ ਸੀ ਕਿ ਐਡੇ ਮਕਾਨ ਨੂੰ ਕੌਣ ਖਾਲੀ ਛੱਡਦਾ ਐ? ਜ਼ਰੂਰ ਕੋਈ ਵੱਡਾ ਕਾਰਨ ਐ।"

ਵਿਚੋਂ ਹੀ ਰਣਜੀਤ ਮੇਰੇ ਖਿਲਾਫ ਬੋਲਿਆ, "ਵੱਡਾ ਤਰਕਸ਼ੀਲ ਬਣਿਆ ਫਿਰਦਾ ਐ, ਸਾਡੇ ਨਾਲ ਹਮੇਸ਼ਾ ਭੂਤਾਂ-ਪ੍ਰੇਤਾਂ ਬਾਰੇ ਖਹਿਬੜਦਾ ਰਹਿੰਦਾ ਐ, ਅੱਜ ਬੱਚੂ ਨੂੰ ਪਤਾ ਲੱਗੂ ਕਿ ਭੂਤਾਂ ਹੁੰਦੀਆਂ ਹਨ ਕਿ ਨਹੀਂ।" ਮਹਿੰਦਰ ਜੋ ਪਹਿਲਾਂ ਹੀ ਡਰ ਨਾਲ ਕੰਬ ਰਿਹਾ ਸੀ ਕਮਜ਼ੋਰ ਜਿਹੀ ਅਵਾਜ਼ ਵਿਚ ਬੋਲਿਆ, "ਨਲਕੇ ਦੇ ਆਪਣੇ ਆਪ ਗਿੜਨ ਵਿਚ ਜ਼ਰੂਰ ਈ ਭੂਤ ਦਾ ਕਾਰਾ ਐਂ।"

ਸਾਨੂੰ ਆਉਂਦਾ ਵੇਖ ਕੇ ਰਣਜੀਤ ਤੈਸ਼ ਵਿਚ ਆ ਕੇ ਬੋਲਿਆ, "ਆ ਓਏ ਵੱਡਿਆ ਤਰਕਸ਼ੀਲਾ, ਅੱਜ ਵੇਖਦੇ ਹਾਂ ਤੇਰੀ ਤਰਕਸ਼ੀਲੀ, ਤੂੰ ਕਹਿੰਦਾ ਹੁੰਨੈ ਭੂਤਾਂ-ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ, ਸਭ ਮਨ ਦਾ ਭਰਮ ਐ, ਅੱਜ ਵਿਖਾਉਂਨੇ ਆ ਤੈਨੂੰ ਭੂਤ ਦਾ ਪ੍ਰਤੱਖ

ਬਾਕੀ ਸਫ਼ਾ 43 ਤੇ

# ਖੋਜ ਖ਼ਬਰ

1. ਖਬਰ ਹੈ ਕਿ ਰੂਸ ਨੇ ਦੁਨੀਆਂ ਭਰ ਦੀ ਪ੍ਰਮਾਣੂ ਬੱਚਖੁੱਚ ਨੂੰ ਸਿਰਫ 20 ਅਰਬ ਅਮਰੀਕੀ ਡਾਲਰਾਂ ਦੇ ਬਦਲੇ ਆਪਣੀ ਧਰਤੀ ਤੇ ਸੁੱਟਣ ਦੀ ਇਜਾਜ਼ਤ ਦੇ ਦਿੱਤੀ ਹੈ। ਰੂਸ ਦੀ ਸਰਕਾਰ ਨੇ ਵਾਤਾਵਰਣ ਪ੍ਰਤੀ ਫਿਕਰਮੰਦ ਕਿਸੇ ਵੀ ਗਰੁੱਪ ਦੀ ਵਿਰੋਧਤਾ ਦੀ ਪ੍ਰਵਾਹ ਕੀਤੇ ਬਗੈਰ ਆਲਮੀ ਐਟਾਮਿਕ ਐਨਰਜੀ ਏਜੰਸੀ ਦੇ ਪ੍ਰੋਗਰਾਮ ਤਹਿਤ ਇਹ ਫੈਸਲਾ ਕੀਤਾ ਹੈ। ਰੂਸ ਦੀ ਐਟਾਮਿਕ ਐਨਰਜੀ ਏਜੰਸੀ ਦੇ ਮੁਖੀ ਅਲੈਗਜੈਂਡਰ ਨੂੰਮੀਅਨਸੇਫ ਦੇ ਮੁਤਾਬਿਕ ਇਸ ਸਕੀਮ ਦੀ ਪੂਰੀ ਪੜਤਾਲ ਕੀਤੀ ਜਾ ਰਹੀ ਹੈ ਅਤੇ ਇਸ ਤੋਂ ਹੋਣ ਵਾਲੀ ਕਮਾਈ ਵੀ ਘੱਟ ਨਹੀਂ ਹੈ। ਭਾਵੇਂ ਗਰੀਨ ਗਰੁੱਪਾਂ ਵਲੋਂ ਇਸ ਦੀ ਵਿਰੋਧਤਾ ਜਾਰੀ ਹੈ ਪਰ ਰੂਸ ਹੁਣ ਵੀ ਬੁਲਗਾਰੀਆ, ਯੂਕਰੇਨ ਅਤੇ ਹੰਗਰੀ ਤੋਂ ਆਉਣ ਵਾਲਾ ਪ੍ਰਮਾਣੂ ਕਬਾੜ ਪੈਸੇ ਲੈ ਕੇ ਸਾਂਭ ਰਿਹਾ ਹੈ।

2. ਰੁਮਾਨੀਆ ਇਸ ਸਦੀ ਦੇ ਸਭ ਤੋਂ ਭਿਆਨਕ ਹੜ੍ਹਾਂ ਦੀ ਮਾਰ ਥੱਲੇ ਆਇਆ ਹੋਇਆ ਹੈ। ਇਸ ਮੁਲਕ ਦੀਆਂ 41 ਸਟੇਟਾਂ ਵਿਚੋਂ 31 ਵਿਚ ਬਹੁਤ ਜ਼ਿਆਦਾ ਬਾਰਸ਼ ਦੇ ਨਤੀਜੇ ਵਜੋਂ ਬਹੁਤ ਹੀ ਮਾਰੂ ਹੜ੍ਹ ਆਏ ਹੋਏ ਹਨ। ਹਜ਼ਾਰਾਂ ਲੋਕਾਂ ਨੂੰ ਸੁਰੱਖਿਅਤ ਥਾਵਾਂ 'ਤੇ ਲਿਜਾਣ ਤੋਂ ਬਾਅਦ ਹਾਲੇ ਵੀ ਸੈਂਕੜੇ ਆਦਮੀ ਫਸੇ ਹੋਏ ਹਨ। 550 ਪੁਲ ਤੇ ਅਨੇਕਾਂ ਬਿਜਲੀ ਸਿਪਲਾਈ ਦੀਆਂ ਤਾਰਾਂ ਟੁੱਟਣ ਤੋਂ ਬਾਅਦ 106 ਸ਼ਹਿਰਾਂ ਵਿਚ ਬਿਜਲੀ ਦੀ ਸਪਲਾਈ ਨਹੀਂ ਹੋ ਰਹੀ। ਇਹ ਅਜਿਹੀ ਕਿਸਮ ਦੀ ਪਹਿਲੀ ਤਬਾਹੀ ਹੈ ਜੋ ਕਿਸੇ ਯੂਰਪੀ ਮੁਲਕ ਨੇ ਦੇਖੀ ਹੈ।

3. ਇੰਗਲੈਂਡ ਦੀ ਬਹੁਤ ਵੱਡੀ ਪਬਲਿਸ਼ਿੰਗ ਕੰਪਨੀ ਰੈਂਡਮ ਹਾਊਸ ਨੇ ਇਹ ਬਹੁਤ ਮਹੱਤਵਪੂਰਨ ਫੈਸਲਾ ਕੀਤਾ ਹੈ ਕਿ ਉਹ ਅੱਗੇ ਤੋਂ ਪੁਰਾਣੇ ਜੰਗਲਾਂ ਤੋਂ ਕੱਟ ਕੇ ਲਿਆਂਦੀ ਲੱਕੜ ਦਾ ਬਣਿਆ ਕਾਗਜ਼ ਇਸਤੇਮਾਲ ਨਹੀਂ ਕਰੇਗੀ ਬਲਕਿ ਸਿਰਫ ਕਾਗਜ਼ ਲਈ ਪੈਦਾ ਕੀਤੇ ਪਲਾਂਟੇਸ਼ਨ ਫਾਰੈਸਟ ਦੀ ਲੱਕੜ ਤੋਂ ਬਣਿਆ ਕਾਗਜ਼ ਹੀ ਵਰਤੇਗੀ।

4. ਦੁਨੀਆਂ ਵਿਚ ਸੰਨ 1985 ਵਿਚ 65 ਹਜ਼ਾਰ ਐਕਟਿਵ ਪ੍ਰਮਾਣੂ ਹਥਿਆਰ ਸਨ। ਹੁਣ ਵੀ ਇਹਨਾਂ ਦੀ ਤਾਦਾਦ 20 ਹਜ਼ਾਰ ਹੈ। ਬਹੁਤੇ ਹਥਿਆਰ ਸਟੋਰ ਕਰ ਦਿੱਤੇ ਗਏ ਹਨ ਤਬਾਹ ਨਹੀਂ ਕੀਤੇ ਗਏ। ਅਮਰੀਕਾ ਦਾ 1998 ਵਿਚ ਪ੍ਰਮਾਣੂ ਹਥਿਆਰਾਂ ਉਪਰ ਕੀਤਾ ਜਾਣ ਵਾਲਾ ਖਰਚ ਹਿੰਦੁਸਤਾਨ ਦੇ 2005 ਦੇ ਕੁੱਲ ਸਿਹਤ ਬੱਜਟ ਦੇ ਬਰਾਬਰ ਬਣਦਾ ਹੈ।

5. 27 ਮਈ 2005 ਨੂੰ ਚੀਨ ਤੋਂ ਆਈ ਖਬਰ ਦੇ ਮੁਤਾਬਿਕ ਬਰਡ ਫਲੂ ਚੀਨ ਵਿਚ ਫੇਰ ਤੋਂ ਵਧ ਰਿਹਾ ਹੈ। ਪੱਛਮ ਦੇ ਵਿਗਿਆਨਕਾਂ ਨੇ ਇਸ ਦੀ ਪੁਸ਼ਟੀ ਇਕ ਸਾਲ ਪਹਿਲਾਂ ਕਰ ਦਿੱਤੀ ਸੀ। ਪਰੰਤੂ ਇਸ ਵਿਚ ਜਿਹੜੀ ਘਾਤਕ ਗੱਲ ਸ਼ਾਮਲ ਹੋ ਗਈ ਹੈ ਉਹ ਇਹ ਹੈ ਕਿ ਪਹਿਲਾਂ ਇਹ ਬੀਮਾਰੀ ਸਿਰਫ ਪਾਲਤੂ ਪੰਛੀਆਂ (ਖਾਸ ਕਰ ਮੁਰਗੀਆਂ) ਨੂੰ ਲਗਦੀ ਸੀ ਪਰ ਹੁਣ ਇਹ ਦੇਖਣ ਵਿਚ ਆਇਆ ਹੈ ਕਿ ਪ੍ਰਵਾਸੀ ਪੰਛੀ ਵੀ ਇਸ ਬੀਮਾਰੀ ਦਾ ਸ਼ਿਕਾਰ ਹੋ ਰਹੇ ਹਨ। ਇਹ ਬੀਮਾਰੀ ਪੰਛੀਆਂ ਤੋਂ ਆਦਮੀਆਂ ਨੂੰ ਲੱਗ ਜਾਂਦੀ ਹੈ। ਚੀਨ ਦੀ ਸਰਕਾਰ ਨੇ ਪ੍ਰਵਾਸੀ ਪੰਛੀਆਂ ਦੇ ਸ਼ਿਕਾਰ ਦੇ ਖਿਲਾਫ ਵੱਡੇ ਪੱਧਰ 'ਤੇ ਮੁਹਿੰਮ ਛੇੜ ਦਿੱਤੀ ਹੈ।

ਕੇਸ ਰਿਪੋਰਟ

# ਕਲਪਿਤ ਭੂਤ ਭਜਾਇਆ

4.7.2005 ਨੂੰ ਸੁਸਾਇਟੀ ਦੀ ਇਕਾਈ ਲੌਂਗੋਵਾਲ ਕੋਲ ਕਿਰਨਜੀਤ ਕੌਰ (ਫਰਜ਼ੀ ਨਾਮ) ਦਾ ਕੇਸ ਆਇਆ। ਪਰਿਵਾਰ ਵੱਲੋਂ ਦੱਸ ਜਾਣ ਅਨੁਸਾਰ ਇਸ ਲੜਕੀ ਵਿਚ ਉਸਦੀ ਮ੍ਰਿਤਕ ਚਾਚੀ ਸੁਖਦੇਵ ਕੌਰ ਬੋਲਦੀ ਸੀ। ਬੋਲਣ ਵੇਲੇ ਸੁਖਦੇਵ ਕੌਰ ਆਖਦੀ ਕਿ ਮੈਂ ਇਸ ਨੂੰ ਨਾਲ ਲੈ ਕੇ ਜਾਵਾਂਗੀ। ਇਹ ਲੜਕੀ ਪਰਿਵਾਰ ਦੇ ਮੈਂਬਰਾਂ ਨੂੰ ਗਾਲ੍ਹਾਂ ਕੱਢਦੀ ਅਤੇ ਮਾਰਨ ਨੂੰ ਵੀ ਪੈਂਦੀ। ਇਸ ਲੜਕੀ ਨੇ ਇਸੇ ਸਾਲ 10+2 ਦੀ ਪ੍ਰੀਖਿਆ ਪਾਸ ਕੀਤੀ ਹੈ। ਇਹ ਲੜਕੀ ਬੋਲਦੀ ਬੋਲਦੀ ਗੁੰਮ ਹੋ ਜਾਂਦੀ ਅਤੇ ਹੁਣ 3-4 ਦਿਨ ਤੋਂ ਉਸ ਦੇ ਦੰਦਲਾਂ ਪੈ ਰਹੀਆਂ ਸਨ। ਉਹ ਮਾਨਸਿਕ ਤੌਰ 'ਤੇ ਪੂਰੀ ਤਰ੍ਹਾਂ ਟੁੱਟੀ ਹੋਈ ਸੀ। ਕੁਝ ਦਿਨ ਪਹਿਲਾਂ ਪਰਿਵਾਰ ਦੇ ਮੈਂਬਰ ਉਸ ਨੂੰ ਕਿਸੇ ਸਾਧ ਕੋਲ ਲੈ ਗਏ। ਇਸ ਬੂਬਨੇ ਨੇ ਇਕ ਲੜਕੀ ਦੇ ਕਸਰ ਦੌਰਾਨ ਮਰਨ ਦੀ ਕਹਾਣੀ ਜਦ ਕਿਰਨਜੀਤ ਕੌਰ ਨੂੰ ਸੁਣਾਈ ਤਾਂ ਉਹ ਹੋਰ ਵੀ ਡਰ ਗਈ। ਸਰੀਰਕ ਤੌਰ 'ਤੇ ਤੰਦਰੁਸਤ ਇਸ ਲੜਕੀ ਦੇ ਮਨ ਵਿਚ ਇਹ ਗੱਲ ਪੱਕੇ ਤੌਰ 'ਤੇ ਬੈਠ ਗਈ ਕਿ ਉਹ ਬੀਮਾਰ ਹੈ ਅਤੇ ਉਸ ਵਿਚ ਉਸਦੀ ਮ੍ਰਿਤਕ ਚਾਚੀ ਦੀ 'ਰੂਹ' ਦਾ ਵਾਸਾ ਹੈ, ਕੁੱਝ ਦਿਨਾਂ 'ਚ ਆਪਣੇ ਮਰਨ ਬਾਰੇ ਵੀ ਉਹ ਗੱਲ ਆਪਣੇ ਮਨ ਵਿਚ ਬਿਠਾਈ ਬੈਠੀ ਸੀ।

ਇਸ ਲੜਕੀ ਨਾਲ ਆਏ ਉਸਦੇ ਨਜ਼ਦੀਕੀ ਰਿਸ਼ਤੇਦਾਰਾਂ ਤੋਂ ਲੜਕੀ ਵੱਲੋਂ ਕੀਤੀਆਂ ਜਾਣ ਵਾਲੀਆਂ ਹਰਕਤਾਂ, ਪਰਿਵਾਰ ਦੀ ਹਾਲਤ ਅਤੇ ਹੋਰ ਲੋੜੀਂਦੀ ਜਾਣਕਾਰੀ ਲਈ। ਲੜਕੀ ਦਾ ਪਿਤਾ ਮਰਿਆ ਹੋਇਆ ਸੀ। ਉਸਦੇ ਮਰਨ ਵੇਲੇ ਉਹ ਸਿਰਫ 2 ਸਾਲ ਦੀ ਸੀ। 6 ਸਾਲ ਪਹਿਲਾਂ ਜਦ ਉਸਦੀ ਗੁਆਂਢਣ ਚਾਚੀ ਮਰੀ ਸੀ ਤਾਂ ਉਸਨੂੰ ਪੂਰੀ ਸੁਰਤ ਸੀ ਅਤੇ ਉਹ ਸੱਤਵੀਂ ਦੀ ਵਿਦਿਆਰਥਣ ਸੀ। ਇਹ ਸਭ ਕੁੱਝ ਜਾਣ ਕੇ ਲੜਕੀ ਨਾਲ ਤਕਰੀਬਨ ਘੰਟਾ ਭਰ ਲੰਬੀ ਗੱਲਬਾਤ ਕੀਤੀ ਜਿਸ ਵਿਚੋਂ ਉਸ ਲੜਕੀ ਦੇ ਮਾਨਸਿਕ ਰੋਗਣ ਬਣਨ ਦੇ ਕਾਰਨ ਲੱਗਭੱਗ ਸਪੱਸ਼ਟ ਹੋ ਗਏ। ਸੰਮੋਹਕ ਨੀਂਦ ਵਿਚ ਲਿਆ ਕੇ ਉਸਨੂੰ ਸੁਝਾਅ ਦਿੱਤੇ ਅਤੇ ਉਸ ਦੇ ਮਨ ਵਿਚ ਬੈਠਿਆ ਸ਼ੱਕ ਦਲੀਲਾਂ ਨਾਲ ਦੂਰ ਕੀਤਾ। ਹੁਣ ਇਸ ਗੱਲ ਨੂੰ ਢਾਈ ਮਹੀਨੇ ਬੀਤ ਗਏ ਹਨ। ਕਿਰਨਜੀਤ ਕੌਰ ਬਿਲਕੁਲ ਠੀਕ ਹੈ। ਸੁਖਦੇਵ ਕੌਰ ਦਾ ਕਲਪਿਤ ਭੂਤ ਤਿੱਤਰ ਬਿੱਤਰ ਹੋ ਗਿਆ।

ਬਲਬੀਰ ਚੰਦ ਲੌਂਗੋਵਾਲ



ਸੱਚੀ ਘਟਨਾ ਤੇ ਆਧਾਰਿਤ ਰਚਨਾ

# ਮਟੀ ਦਾ ਅੰਤ

ਹਰਿੰਦਰ ਲਾਲੀ

ਮਟੀ, ਸਮਾਧ, ਮੜ੍ਹੀ ਆਦਿ ਤੋਂ ਭਾਵ ਕਿਸੇ ਔਤ, ਪਿਤਰ, ਬਜ਼ੁਰਗ ਆਦਿ ਦੀ ਯਾਦ ਵਿਚ ਇੱਟਾਂ, ਸੀਮਿੰਟ, ਰੇਤੀ, ਬਜਰੀ, ਆਦਿ ਨਾਲ ਉਸਾਰੀ ਗਈ ਕੋਈ ਛੋਟੀ ਜਾਂ ਵੱਡੀ ਇਮਾਰਤ ਜੋ ਅਕਸਰ ਬੇਰੀ, ਕਰੀਰ, ਜੰਡੀ, ਕਿੱਕਰ ਆਦਿ ਦੇ ਦਰੱਖਤ ਹੇਠਾਂ ਬਣਾਈ ਹੁੰਦੀ ਹੈ। ਮਟੀਆਂ ਆਦਿ ਦੀ ਸ਼ੁਰੂਆਤ ਦੇ ਦਿਨਾਂ ਵਿਚ ਉਸ ਸਮੇਂ ਦੇ ਲੋਕਾਂ ਦੀ ਮਨੋਬਿਰਤੀ ਇਹ ਹੁੰਦੀ ਸੀ ਕਿ ਜੇਕਰ ਕੋਈ ਵਿਅਕਤੀ ਬਿਨਾਂ ਪਤਨੀ ਜਾਂ ਬਿਨਾਂ ਔਲਾਦ ਤੋਂ ਭਾਵ ਔਤ ਹੀ ਮਰ ਜਾਂਦਾ ਸੀ, ਉਸ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਉਸਦੀ ਯਾਦ ਵਿਚ ਇੱਕ ਛੋਟੀ ਜਿਹੀ ਮਟੀ ਆਦਿ ਬਣਾ ਕੇ ਦਿਨ ਤਿਉਹਾਰ ਸਮੇਂ ਉਸਨੂੰ ਵੀ ਉਸ ਦੇ ਖਾਨਦਾਨ ਵਾਲਿਆਂ ਵਲੋਂ ਯਾਦ ਕਰ ਲਿਆ ਜਾਂਦਾ ਸੀ। ਇਸੇ ਤਰਾਂ ਹੀ ਜੇ ਕੋਈ ਵਿਅਕਤੀ ਸਮਾਜ ਦੇ ਦੱਬੇ ਕੁਚਲੇ ਲੋਕਾਂ ਦੇ ਹੱਕ ਲਈ ਲੜਦਾ-ਲੜਦਾ ਜਾਂ ਲੋਕ ਭਲਾਈ ਦੇ ਕੰਮ ਕਰਦਾ ਕਰਦਾ ਮਰ ਜਾਂਦਾ ਸੀ ਤਾਂ ਉਸਨੂੰ ਸ਼ਹੀਦ ਮੰਨ ਕੇ ਉਸ ਦੀ ਯਾਦ ਵਿਚ ਵੀ ਕੋਈ ਸਮਾਧ ਆਦਿ ਬਣਾ ਕੇ ਉਸਨੂੰ ਵੀ ਦਿਨ ਤਿਉਹਾਰ ਤੇ ਯਾਦ ਕਰ ਲਿਆ ਜਾਂਦਾ ਸੀ। ਇਹ ਵਿਚਾਰ ਹੌਲੀ ਹੌਲੀ ਅੰਧ ਵਿਸ਼ਵਾਸ ਦਾ ਰੂਪ ਧਾਰਨ ਕਰਦਾ ਗਿਆ। ਦਿਨ ਤਿਉਹਾਰ ਤੇ ਯਾਦ ਕਰਨ ਵਜੋਂ ਉਸ ਦੀ ਯਾਦ ਵਿਚ ਬਣਾਈ ਮਟੀ/ਸਮਾਧ ਆਦਿ ਤੇ ਦੀਵਾ ਬੱਤੀ ਜਗਾਉਣ ਦੇ ਨਾਲ ਨਾਲ ਕੜਾਹ, ਚੌਲ ਆਦਿ ਬਣਾ ਕੇ ਕੰਨਤਾ ਕਰਨ ਵਜੋਂ ਵੰਡੇ ਜਾਣ ਲੱਗ ਪਏ, ਜੋ ਕਈ ਲੋਕਾਂ ਦੇ ਅਚੇਤ-ਸੁਚੇਤ ਮਨਾਂ ਵਿਚ ਡੂੰਘਾ ਘਰ ਕਰ ਗਏ। ਇਕ ਦਿਨ ਅਜਿਹਾ ਆਇਆ ਕਿ ਜੇਕਰ ਘਰ ਵਿਚ ਕੋਈ ਦੁੱਖ ਤਕਲੀਫ ਜਾਂ ਸਮੱਸਿਆ ਆ ਜਾਂਦੀ ਤਾਂ ਇਨ੍ਹਾਂ ਮਟੀਆਂ ਵਗੈਰਾ ਦੀ ਮੰਨਤਾ ਕਰਕੇ ਅਜਿਹੀਆਂ ਸਮੱਸਿਆਵਾਂ ਦੇ ਹੱਲ ਕਰਾਉਣ ਲਈ ਮੱਥੇ ਰਗੜ ਜਾਣ ਲਗ ਪਏ। ਘਰ ਕਬੀਲਦਾਰੀ ਦੇ ਜਿਹੜੇ ਮਰਜ਼ੀ ਜ਼ਰੂਰੀ ਕੰਮ ਰਹਿ ਜਾਂਦੇ ਪਰੰਤੂ ਮਿੱਥੇ ਦਿਨ ਤੇ ਇਹਨਾਂ ਮਟੀਆਂ ਆਦਿ ਦੀ ਮੰਨਤਾ ਕਰਨੇ ਨਹੀਂ ਸੀ ਛੱਡੀ ਜਾਂਦੀ। ਘਰ ਵਿਚ ਕਿਸੇ ਨੂੰ ਬੁਖਾਰ ਹੋ ਗਿਆ, ਮੱਝ ਠੀਕ ਸਮੇਂ ਤੇ ਦੁੱਧ ਨਾ ਦੇਵੇ, ਖੇਤ ਵਿਚਲਾ ਬੋਰ ਨਾ ਚੱਲੇ, ਬਲਦ-ਵੱਛਾ ਬੀਮਾਰ ਹੋ ਜਾਵੇ, ਫਸਲ ਘੱਟ ਹੋ ਜਾਵੇ, ਕਹਿਣ ਦਾ ਭਾਵ ਕੋਈ ਦੁੱਖ ਤਕਲੀਫ ਹੋ ਜਾਵੇ ਤਾਂ ਕਿਸੇ ਡਾਕਟਰ ਜਾਂ ਸੂਝਵਾਨ ਵਿਅਕਤੀ ਤੋਂ ਮਦਦ ਮੰਗਣ ਜਾਂ ਆਪਣੀ ਉਸਾਰੂ ਕੋਸ਼ਿਸ਼ ਕਰਨ ਦੀ ਬਜਾਏ ਅਜਿਹੀਆਂ ਮਟੀਆਂ/ਸਮਾਧਾਂ ਤੇ ਕੱਚੀਆਂ ਲੱਸੀਆਂ ਪਾਉਣ, ਕਲੀ ਕੂਚਾ ਕਰਨ, ਦੀਵਾ-ਬੱਤੀ- ਜੋਤ ਜਗਾਉਣ ਜਾਂ ਖਿਮਾ ਜਾਚਨਾ ਕਰਨ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ, ਜੋ ਪਿਛਲੀਆਂ ਕਈਆਂ ਸਦੀਆਂ ਤੋਂ ਲਗਾਤਾਰ ਚੱਲਿਆ ਆ ਰਿਹਾ ਹੈ। ਹੁਣ ਹਾਲਤ ਇਹ ਹੋ ਗਈ ਹੈ ਕਿ ਜਦੋਂ ਕੋਈ ਦੁਖੀ ਪਰਿਵਾਰ ਕਿਸੇ ਤਾਂਤਰਿਕ, ਪਾਖੰਡੀ, ਸਾਧ, ਸਿਆਣੇ, ਓਝੇ, ਜੋਤਿਸ਼ੀ, ਪੰਡਿਤ, ਸੰਤ ਆਦਿ ਤੋਂ ਆਪਣੀ ਸਮੱਸਿਆ ਦੇ ਹੱਲ ਬਾਰੇ ਪੁੱਛਦਾ ਹੈ ਤਾਂ ਉਸ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਤੁਹਾਡੇ ਖਾਨਦਾਨ ਵਿਚ ਜਿਹੜਾ ਫਲਾਣਾ ਵਿਅਕਤੀ ਮਰਿਆ ਸੀ, ਉਸ ਦੀ ਗਤੀ ਨਹੀਂ ਹੋਈ, ਉਸ ਦੀ ਰੂਹ ਭਟਕਦੀ ਫਿਰਦੀ ਹੈ, ਜੋ ਆਪ ਨੂੰ ਤੰਗ ਕਰ ਰਹੀ ਹੈ ਅਤੇ ਤੁਸੀਂ ਉਸ ਦੀ ਯਾਦ ਵਿਚ ਮਟੀ/ਸਮਾਧ ਆਦਿ ਬਣਾ ਕੇ ਉਸ ਦੀ ਮੰਨਤਾ ਸ਼ੁਰੂ ਕਰ ਦੇਵੋ, ਬੱਸ ਆਪ ਦੇ ਸਭ ਦੁੱਖ ਦੂਰ ਹੋ ਜਾਣਗੇ। ਬੱਸ ਫਿਰ ਸਦੀਆਂ ਪੁਰਾਣਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਅੱਜ ਹਾਲਤ ਇਹ ਹੈ ਕਿ ਪੇਂਡੂ ਹਲਕਿਆਂ ਵਿੱਚ ਕਰੀਬ 75% ਲੋਕਾਂ ਨੇ ਅਜਿਹੀਆਂ ਮਟੀਆਂ/ਸਮਾਧਾਂ ਆਦਿ ਦੇ ਚੱਕਰਾਂ ਵਿਚ ਫਸ ਕੇ ਆਪਣੇ ਖੇਤ ਬੰਨੇ ਜਾਂ ਘਰਾਂ ਵਿਚ ਮਟੀਆਂ ਆਦਿ ਬਣਾ ਰੱਖੀਆਂ ਹਨ। ਦੇਵੀ, ਦੇਵਤਿਆਂ ਆਦਿ ਦੇ ਮੰਦਰਾਂ ਵਿਚ ਕੀਤੀ ਜਾਂਦੀ ਮੂਰਤੀ ਪੂਜਾ ਦੇ ਸੰਕਲਪ ਨੇ ਇਨ੍ਹਾਂ ਅੰਧ ਵਿਸ਼ਵਾਸਾਂ ਨੂੰ ਹੋਰ ਵੀ ਬਲ ਦਿੱਤਾ ਹੈ।

ਸਾਡੇ ਆਪਣੇ ਖਾਨਦਾਨ ਵਿੱਚ ਕਈ ਪੀੜ੍ਹੀਆਂ ਪਹਿਲਾਂ ਇੱਕ ਬਜ਼ੁਰਗ ਵਿਅਕਤੀ ਔਤ ਹੀ ਮਰਿਆ ਸੀ, ਜਿਸ ਦੀ ਮਟੀ ਸਾਡੇ ਖੇਤ ਵਿੱਚ ਪਿੰਡ ਨਗਲਾ ਤਹਿਸੀਲ ਸੁਨਾਮ ਵਿਖੇ 4-5 ਪੀੜ੍ਹੀਆਂ ਤੋਂ ਬਣੀ ਹੋਈ ਸੀ, ਜਿਸ ਦੀ ਮੰਨਤਾ ਵੀ ਪੂਰੀ ਤਰ੍ਹਾਂ ਹੁੰਦੀ ਚਲੀ ਆ ਰਹੀ ਸੀ। ਨੌਵੀਂ-ਦਸਵੀਂ ਕਲਾਸ ਦੀ ਪੜ੍ਹਾਈ ਤੱਕ ਮੈਂ ਵੀ ਬਹੁਤ ਵਾਰੀ ਉਸ ਮਟੀ ਉਪਰ ਕੱਚੀ ਲੱਸੀ ਪਾਈ, ਜੋਤ ਜਗਾਈ, ਮੱਥੇ ਟੇਕੇ, ਕਿਉਂਕਿ ਬਚਪਨ ਤੋਂ ਇਸੇ ਮਾਹੌਲ ਵਿਚ ਪਲ ਕੇ ਵੱਡਾ ਹੋਇਆ ਸੀ। ਇਸ ਡਰੋਂ ਮਨ ਵਿਚ ਬਹੁਤ ਦਹਿਸ਼ਤ ਹੁੰਦੀ ਸੀ ਕਿ ਕਿਤੇ ਜਾਣੇ-ਅਣਜਾਣੇ ਮਟੀ ਦੀ ਅਵੱਗਿਆ ਨਾ ਹੋ ਜਾਵੇ। ਮਟੀ ਦੇ ਨੇੜੇ ਨੰਗੇ ਸਿਰ ਨਾ ਜਾਣਾ, ਜੁੱਤੀਆਂ-ਚੱਪਲਾਂ ਦੂਰ ਹੀ ਉਤਾਰ ਦੇਣੀਆਂ, ਅੱਖਾਂ ਬੰਦ ਕਰਕੇ ਪੂਰੀ ਸ਼ਰਧਾ ਨਾਲ ਦੋਵੇਂ ਹੱਥ ਬੰਨ ਕੇ ਮੱਥਾ ਟੇਕਣਾ ਯਾਨੀ ਘਰ ਦਿਆਂ ਦੇ ਕਹੇ ਮੁਤਾਬਿਕ ਅਜਿਹਾ ਸਭ ਕੁਝ ਕਰਦਾ ਰਿਹਾ ਹਾਂ। ਜਮੀਨ ਠੇਕੇ-ਬਟਾਈ ਉਪਰ ਦੇਣ ਕਾਰਨ ਅਸੀਂ ਖੇਤ ਘੱਟ ਹੀ ਜਾਂਦੇ ਸਾਂ, ਯਾਨੀ, ਬੱਸ ਮਟੀ ਉਪਰ ਲੱਸੀ ਪਾਉਣ ਹੀ ਜਾਂਦੇ ਸਾਂ। ਮੈਂ ਜਿਉਂ-ਜਿਉਂ ਤਰਕਸ਼ੀਲ ਸਾਹਿਤ ਪੜ੍ਹਦਾ ਗਿਆ, ਦਿਮਾਗ ਦੇ ਬੰਦ ਦਰਵਾਜ਼ੇ ਖੁੱਲ੍ਹਦੇ ਗਏ। ਇੱਕ ਦਿਨ ਅਜਿਹਾ ਆਇਆ ਜਦੋਂ ਮੈਂ ਫੈਸਲਾ ਕੀਤਾ ਕਿ ਸਭ ਤੋਂ ਪਹਿਲਾਂ ਆਪਣੇ ਖੇਤ ਵਿਚ ਸਦੀਆਂ ਪੁਰਾਣੀ ਮਟੀ ਦੀ ਤਾਕਤ ਨੂੰ ਪਰਖ ਕੇ ਵੇਖਿਆ ਜਾਵੇ। ਸੋ ਮਟੀ ਦਾ ਇਮਤਿਹਾਨ ਸ਼ੁਰੂ ਹੋ ਗਿਆ, ਜੋ ਕਰੀਬ 5-6 ਮਹੀਨੇ ਚੱਲਿਆ। ਸਭ ਤੋਂ ਪਹਿਲਾਂ ਮੈਂ ਮਟੀ ਦੇ ਨੇੜਿਓਂ ਸਣੇ ਚੱਪਲਾਂ ਲੰਘਿਆ ਅਤੇ 10-15 ਮਿੰਟ ਪਰੇ ਖੜ੍ਹਾ ਵੇਖਦਾ ਰਿਹਾ ਕਿ ਮਟੀ ਮੇਰਾ ਕੋਈ ਨੁਕਸਾਨ ਕਰਦੀ ਹੈ ਜਾਂ ਨਹੀਂ। ਜਦੋਂ ਕੁਝ ਨਾ ਵਾਪਰਿਆ ਤਾਂ ਛੋਟੀ ਜਿਹੀ ਰੋੜੀ ਚੁੱਕ ਕੇ ਮਟੀ ਤੇ ਮਾਰੀ, ਫਿਰ ਥੋੜੀ ਜਿਹੀ

ਵੱਡੀ ਰੋੜੀ ਮਟੀ ਦੇ ਮਾਰੀ, ਫਿਰ ਅੱਧੀ ਇੱਟ ਅਤੇ ਫਿਰ ਸਾਬਤੀ ਇੱਟ ਮਟੀ ਦੇ ਮਾਰ ਕੇ ਵੇਖੀ। ਇਨਾ ਕੁਝ ਕਰਨ ਦੇ ਬਾਵਜੂਦ ਵੀ ਮਟੀ ਮੇਰਾ ਕੋਈ ਵੀ ਨੁਕਸਾਨ ਨਹੀਂ ਕਰ ਸਕੀ। ਇਸ ਸਮੇਂ ਮੇਰਾ ਹੌਸਲਾ ਅਤੇ ਆਤਮ ਵਿਸ਼ਵਾਸ ਬਹੁਤ ਵੱਧ ਚੁੱਕਾ ਸੀ। ਮੈਂ ਇਸ ਸਾਰੀ ਕਾਰਵਾਈ ਨੂੰ ਆਪਣੇ ਪਰਿਵਾਰ ਦੇ ਮੈਂਬਰਾਂ ਪਾਸੋਂ ਗੁਪਤ ਹੀ ਰੱਖਿਆ। ਅਗਲੇ ਦੌਰ ਵਿਚ ਮੈਂ ਸਾਬਤੀ ਇੱਟ ਦੀਆਂ ਠੋਕਰਾਂ ਮਾਰ-ਮਾਰ ਕੇ ਮਟੀ ਦੀਆਂ 1-1 ਕਰਕੇ ਸਾਰੀਆਂ ਇੱਟਾਂ ਹਿਲਾ ਦਿੱਤੀਆਂ। ਇਸ ਸਮੇਂ ਤੱਕ "ਲੱਸੀ ਅਤੇ ਦੀਵੇ ਵਾਲੀ ਰਸਮ" ਮੈਂ ਖੁਦ ਹੀ ਅਦਾ ਕਰਦਾ ਰਿਹਾ ਤਾਂ ਜੋ ਪਰਿਵਾਰ ਦੇ ਮੈਂਬਰਾਂ ਨੂੰ ਮਟੀ ਦੀ ਖਸਤਾ ਹਾਲਤ ਵੇਖ ਕੇ ਕੋਈ ਸ਼ੱਕ ਨਾ ਪੈ ਜਾਵੇ। ਕੱਚੀ ਲੱਸੀ ਨੂੰ ਮਟੀ ਤੇ ਪਾਉਣ ਦੀ ਬਜਾਏ ਖੇਤ ਦੇ ਰਸਤੇ ਵਿਚ ਆਉਂਦੀ ਨਹਿਰ ਵਿਚ ਡੋਲ੍ਹ ਦਿੰਦਾ ਜਾਂ ਕੁੱਤਿਆਂ ਆਦਿ ਦੇ ਪੀਣ ਵਾਲੇ ਭਾਂਡਿਆਂ ਵਿਚ ਪਾ ਦਿੰਦਾ ਤੇ ਜੋਤ ਵਾਲਾ ਸਮਾਨ ਇੱਧਰ-ਉੱਧਰ ਸੁੱਟ ਦਿੰਦਾ। ਇੱਕ ਦਿਨ ਮੈਂ ਘਰੋਂ ਲੋਹੇ ਦੀ ਸੱਬਲ ਲੈ ਗਿਆ ਜਿਸ ਦੀ ਮਦਦ ਨਾਲ ਮਟੀ ਨੂੰ ਜੜੋਂ ਪੁੱਟ ਕੇ ਟੇਢਾ ਜਿਹਾ ਕਰ ਦਿੱਤਾ। ਉਸ ਤੋਂ ਅਗਲੇ ਦਿਨ ਮੇਰੇ ਵੱਡੇ ਭਰਾ ਦਿਲਬਾਗ ਸਿੰਘ ਨੇ ਅਚਾਨਕ ਕਿਸੇ ਕੰਮ ਧੰਦੇ ਖੇਤ ਵਿਚ ਗਏ ਨੇ ਮਟੀ ਨੂੰ ਟੇਢੀ ਪਈ ਵੇਖਿਆ ਤਾਂ ਉਹ ਬਹੁਤ ਘਬਰਾ ਗਿਆ। ਉਸ ਨੇ ਮਟੀ ਨੂੰ ਦੁਬਾਰਾ ਨਵੇਂ ਸਿਰਿਓਂ ਬਣਾ ਕੇ ਕਲੀ ਪੋਚਾ ਕਰਕੇ ਅਤੇ ਜੋਤ ਜਗਾ ਕੇ ਹੀ ਸਾਹ ਲਿਆ। ਇਸ ਦੌਰਾਨ ਮੈਂ ਆਪਣੀ ਸਾਰੀ ਕਾਰਗੁਜਾਰੀ ਨੂੰ ਪੂਰੀ ਤਰਾਂ ਗੁਪਤ ਰੱਖਦਾ ਰਿਹਾ। ਜਦੋਂ ਮੇਰਾ ਭਰਾ ਡੌਰ-ਭੌਰ ਹਾਲਤ ਵਿਚ ਮਟੀ ਨੂੰ ਦੁਬਾਰਾ ਉਸਾਰ ਰਿਹਾ ਸੀ ਤਾਂ ਮੈਂ ਉਸ ਦੀ ਹਾਲਤ ਵੇਖਕੇ ਅੰਦਰ ਹੀ ਅੰਦਰ ਹੱਸ ਰਿਹਾ ਸੀ, ਕਿਉਂਕਿ "ਮਟੀ ਵਾਲੇ ਬਾਬਾ ਜੀ" ਮੇਰੇ ਵਲੋਂ ਲਏ ਗਏ ਇਮਤਿਹਾਨ ਵਿਚ ਫੇਲ੍ਹ ਹੋ ਚੁੱਕੇ ਸਨ । ਮੈਂ ਸੱਚਮੁੱਚ ਜਾਣ ਗਿਆ ਸੀ ਕਿ ਉਸਾਰੀ ਵਾਲੇ ਮਟੀਰੀਅਲ ਦੀਆਂ ਬਣੀਆਂ ਮਟੀਆਂ ਆਦਿ ਵਿਚ ਕੋਈ ਗੈਬੀ ਜਾਂ ਚਮਤਕਾਰੀ ਜਾਂ ਕੋਈ ਵੀ ਸ਼ਕਤੀ ਨਹੀਂ ਹੁੰਦੀ। ਸੋ ਮਟੀ ਨੂੰ ਦੁਬਾਰਾ ਬਣੀ ਨੂੰ ਅਜੇ ਹਫਤਾ ਕੁ ਹੀ ਹੋਇਆ ਸੀ ਤਾਂ ਮੈਂ ਉਸੇ ਸੱਬਲ ਨਾਲ ਮਟੀ ਨੂੰ ਜੜੋਂ ਪੁੱਟਿਆ ਅਤੇ ਉਸ ਨੂੰ ਸੱਬਲ ਦੇ ਰੋੜਿਆਂ ਨਾਲ ਰੋੜ੍ਹਦਾ ਹੋਇਆ ਨੇੜੇ ਮੌਜੂਦ ਪੁਰਾਣੇ ਡੂੰਘੇ ਪਾਣੀ ਵਾਲੇ ਖੂਹ ਵਿਚ ਸੁੱਟ ਆਇਆ. ਬੱਸ ਫਿਰ ਕੀ ਸੀ ਗੜੰਮ ਦੀ ਵੱਡੀ ਸਾਰੀ ਅਵਾਜ਼ ਆਈ ਅਤੇ ਮਟੀ ਖੂਹ ਦੇ ਪਾਣੀ ਵਿੱਚ ਡੁੱਬ ਕੇ ਸਦਾ ਲਈ ਅਲੋਪ ਹੋ ਗਈ। ਉਸ ਤੋਂ ਅਗਲੇ 6 ਮਹੀਨੇ ਮੈਂ ਇਕੱਲਾ ਹੀ ਖੇਤ ਜਾਂਦਾ ਰਿਹਾ ਅਤੇ ਲੱਸੀ-ਜੋਤ ਵਾਲੀ ਰਸਮ ਨਹਿਰ ਵਗੈਰਾ ਵਿਚ ਲੱਸੀ ਡੋਲ ਕੇ ਨਿਭਾਉਂਦਾ ਰਿਹਾ। ਨੋਟ ਕਰਨ ਵਾਲੀ ਗੱਲ ਇਹ ਹੈ ਕਿ ਉਸ ਸਮੇਂ ਦੌਰਾਨ ਘਰ-ਕਬੀਲਦਾਰੀ ਦੇ ਸਾਰੇ ਕੰਮ ਕਾਰ ਠੀਕ-ਠਾਕ ਚਲਦੇ ਰਹੇ। ਉਸ ਬਜੁਰਗ ਦੀ ਅਖੌਤੀ ਰੂਹ ਨੇ ਮਟੀ ਢਾਉਣ ਤੋਂ ਗੁੱਸੇ ਹੋ ਕੇ ਜਾਂ ਮੰਨਤਾਂ ਨਾ ਕਰਨ ਕਰਕੇ ਮੇਰਾ ਜਾਂ ਮੇਰੇ ਪਰਿਵਾਰ ਦਾ ਕੁਝ ਵੀ ਨਹੀਂ ਵਿਗੜਿਆ। ਖਾਸ ਕਰਕੇ ਮੇਰੀ ਪੜ੍ਹਾਈ ਵਧੀਆ ਚਲਦੀ ਰਹੀ ਅਤੇ ਮੇਰੀ ਸਿਹਤ ਵੀ ਠੀਕ ਰਹੀ। ਕਰੀਬ 6 ਮਹੀਨੇ ਹੋਰ ਲੰਘਣ ਤੋਂ ਬਾਅਦ ਸਾਡੇ ਘਰੇ ਪਤਾ ਚਲ ਗਿਆ ਕਿ ਖੇਤੋਂ ਮਟੀ ਪਤਾ ਨਹੀਂ ਕਿੱਥੇ ਚਲੀ ਗਈ ਜਾਂ ਕਿੱਥੇ ਗਾਇਬ ਹੋ ਗਈ। ਕਿਉਂਕਿ ਮੇਰੇ ਵੱਡੇ ਭਾਈ ਦਿਲਬਾਗ ਸਿੰਘ ਨੇ ਇੱਕ ਦਿਨ ਅਚਾਨਕ ਖੇਤੋਂ ਘਰ ਆ ਕੇ ਘਬਰਾਏ ਹੋਏ ਨੇ ਕਿਹਾ ਕਿ "ਆਪਣੇ ਬਾਬਾ ਜੀ ਪਤਾ ਨਹੀਂ ਕਿੱਥੇ ਚਲੇ ਗਏ।" ਇਸ ਤੋਂ ਪਹਿਲਾਂ ਕਿ ਘਰ ਦੇ ਤੀਜੀ ਵਾਰੀ ਮਟੀ ਉਸਾਰਨ ਦੀ ਸਲਾਹ ਕਰਦੇ, ਮੈਂ ਮੇਰੀ ਸਾਰੀ ਕਾਰਵਾਈ ਤੋਂ ਪਰਦਾ ਚੁਕਦਿਆਂ ਘਰ ਦਿਆਂ ਨੂੰ ਸਮਝਾਉਂਦਿਆਂ ਹੌਸਲਾ ਦਿੱਤਾ ਕਿ ਮਟੀਆਂ ਆਦਿ ਤੋਂ ਡਰਨ ਦੀ ਥਾਂ ਉਨ੍ਹਾ ਨੂੰ ਪੂਜਣ ਦੀ ਜਰੂਰਤ ਨਹੀਂ ਹੁੰਦੀ। ਇਸ ਤੋਂ ਬਿਨਾ ਮੈਂ ਇਹ ਵੀ ਸਪਸ਼ਟ ਕਰ ਦਿੱਤਾ ਕਿ ਜੇਕਰ ਹੁਣ ਵੀ ਖੇਤ ਮਟੀ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਤਾਂ ਮੈਂ ਸਖਤ ਵਿਰੋਧ ਕਰਾਂਗਾ। ਸੋ ਨੰਗਲੇ ਵਾਲੇ ਖੇਤ ਮਟੀ ਬਨਾਉਣ ਦੀ ਟਾਲ ਹੋ ਗਈ।

ਘਰ ਦੇ ਕੁਝ ਮੈਂਬਰਾਂ ਨੇ ਮੇਰੇ ਵਿਰੋਧ ਅਤੇ ਮਟੀ ਵਾਲੀ ਅਖੌਤੀ ਰੂਹ ਦੇ ਕਰੋਧ ਤੋਂ ਬਚਣ ਲਈ ਨਵਾਂ ਰਸਤਾਚੁਣ ਕੇ ਸਾਡੇ ਦੂਸਰੇ ਪਿੰਡ ਘਮੂਰਘਾਟ ਤਹਿ: ਮੂਨਕ ਜਿਲ੍ਹਾ ਸੰਗਰੂਰ ਵਿਖੇ ਮੈਥੋਂ ਚੋਰੀ ਚੋਰੀ ਬੇਰੀ ਦੇ ਪੁਰਾਣੇ ਦਰਖਤ ਹੇਠਾਂ ਇੱਕ ਮਟੀ ਉਸਾਰ ਦਿੱਤੀ ਗਈ ਜਿਸ ਦਾ ਮੈਨੂੰ ਕਈ ਸਾਲ ਬਾਅਦ ਹੀ ਪਤਾ ਚੱਲਿਆ। ਹੁਣ ਮੈਂ ਉਸ ਮਟੀ ਨੂੰ ਭੌਤਿਕ ਤੌਰ ਤੇ ਢਾਹੁਣ ਜਾਂ ਖਤਮ ਕਰਨ ਦੀ ਬਜਾਏ ਮੇਰੇ ਪਰਿਵਾਰਕ ਮੈਂਬਰਾਂ ਦੇ ਅਚੇਤ-ਸੁਚੇਤ ਮਨਾਂ ਵਿਚੋਂ ਮਟੀ ਦਾ ਡਰ-ਭੈਅ ਖਤਮ ਕਰਨ ਦਾ ਨਿਰਣਾ ਕੀਤਾ। ਇਸ ਵਾਸਤੇ ਕਈ ਵਾਰ ਲੰਮੀ ਚੌੜੀ ਗੱਬਾਤ ਕੀਤੀ ਗਈ ਭਾਵ ਠੋਸ ਦਲੀਲਾਂ ਦੇ ਅਧਾਰ ਤੇ ਤਰਕ-ਵਿਤਰਕ ਕੀਤਾ ਗਿਆ । ਤਰਕਸ਼ੀਲ ਸਾਹਿਤ ਪੜ੍ਹਾਇਆ, ਤਰਕਸ਼ੀਲ ਮੈਗਜ਼ੀਨ ਦੇ ਪਾਠਕ ਬਣਾਇਆ ਅਤੇ ਨੇੜੇ ਤੇੜੇ ਦੇ ਕਈ ਤਰਕਸ਼ੀਲ ਮੇਲੇ ਅਤੇ ਹੋਰ ਪ੍ਰੋਗਰਾਮ ਸਾਰੇ ਪਰਿਵਾਰ ਨੂੰ ਵਿਖਾਏ ਜਿਸ ਦਾ ਅਸਰ ਇਹ ਹੋਇਆ ਕਿ ਮਿਤੀ 8.10.2005 ਨੂੰ ਮੈਨੂੰ ਵੱਡੇ ਭਰਾ ਦਿਲਬਾਗ ਸਿੰਘ ਦਾ ਫੋਨ ਆਇਆ, "ਘਮੂਰਘਾਟ ਵਾਲੀ ਮਟੀ ਢਾਹੁਣੀ ਹੈ, ਤੂੰ ਸ਼ਾਮ ਨੂੰ ਆ ਜਾਵੀਂ, ਕਿਉਂਕਿ ਅਸੀਂ ਥੋੜਾ ਜਿਹਾ ਝਿਜਕਦੇ ਹਾਂ", ਉਸੀ ਸ਼ਾਮ ਨੂੰ ਮੈਂ ਆਪਣੇ ਨਾਲ ਇਕਾਈ ਮੂਨਕ ਦੇ ਜਥੇਬੰਦਕ ਮੁਖੀ ਰਤਨ ਕੁਮਾਰ ਅਤੇ ਸਹਾਇਕ ਵਿੱਤ ਸਕੱਤਰ ਕਰਨੈਲ ਗਨੋਟਾ ਨੂੰ ਨਾਲ ਲੈ ਕੇ ਘਮੂਰਘਾਟ ਪਹੁੰਚ ਗਿਆ ਜਿੱਥੇ ਮੇਰਾ ਭਰਾ ਦਿਲਬਾਗ ਸਿੰਘ ਅਤੇ ਭਰਜਾਈ ਮਹਿੰਦਰ ਕੋਰ ਮੈਨੂੰ ਬੇਸਬਰੀ ਨਾਲ ਉਡੀਕ ਰਹੇ ਸਨ। ਕਹਿਣ ਲੱਗੇ ਪਹਿਲਾਂ ਚਾਹ ਪਾਣੀ ਪੀ ਲਵੋ. ਪਰ ਅਸੀਂ ਕਿਹਾ ਮਟੀ ਵਾਲਾ ਕੰਡਾ ਕੱਢ ਕੇ ਹੀ ਚਾਹ ਪੀਵਾਂਗੇ । ਅਸੀਂ ਬਿਨਾ ਕਿਸੇ ਝਿਜਕ ਤੋਂ ਮਟੀ ਨੂੰ ਢਾਹੁਣਾ ਸ਼ੁਰੂ ਕਰ ਦਿੱਤਾ, ਵੇਖਦੇ ਹੀ ਵੇਖਦੇ ਬਾਕੀ ਸਾਰਾ ਪਰਿਵਾਰ ਵੀ ਮਟੀ ਨੂੰ ਢਾਹੁਣ ਲੱਗ ਪਿਆ। ਕੁਝ ਪਲਾਂ ਬਾਅਦ ਹੀ ਮਟੀ ਦਾ ਅੰਤ ਹੋ ਚੁੱਕਾ ਸੀ। ਹੁਣ ਮੇਰੇ ਭਰਾ-ਭਰਜਾਈ ਤੇ ਬਾਕੀ ਮੈਂਬਰਾਂ ਦੇ ਚਿਹਰਿਆਂ ਤੋਂ ਆਤਮ ਵਿਸ਼ਵਾਸ, ਹੌਸਲੇ ਅਤੇ ਕਾਮਯਾਬੀ ਭਰੀ ਚਮਕ ਨਜ਼ਰ ਆ ਰਹੀ ਸੀ ।

# ਐਡਵੋਕੇਟ, ਸਿਵਲ ਕੋਰਟਸ, ਸੁਨਾਮ।





# ਧਰਮ ਅਤੇ ਕਾਨੂੰਨ

*ਅਵਤਾਰ ਗੋਂਦਾਰਾ*

***'ਧਾਰਮਿਕ ਅਕੀਦਿਆਂ ਦੀ ਸੰਜਮਮਈ ਭਾਸ਼ਾ ਵਿਚ ਕੀਤੀ ਗਈ ਤਰਕਸ਼ੀਲ ਆਲੋਚਨਾ ਜੁਰਮ ਨਹੀਂ ਬਣਦੀ।'***

ਧਰਮ ਬਾਰੇ ਰੋਮਨ ਸ਼ਾਸਕ ਬੜੇ ਨੱਕਚੜ੍ਹੇ ਸਨ, ਫਿਰ ਵੀ ਉਨ੍ਹਾਂ ਨੇ ਆਪਣੇ ਅਧੀਨ ਕੀਤੇ ਲੋਕਾਂ ਦੇ ਧਰਮਾਂ ਦਾ ਸਤਿਕਾਰ ਕੀਤਾ। ਇਸ ਅਸੂਲ ਨੂੰ ਬਾਅਦ ਵਿਚ, ਬਾਕੀ ਸ਼ਾਸ਼ਕਾਂ ਨੇ ਵੀ ਲਾਗੂ ਕੀਤਾ, ਜੋ ਧਾਰਮਿਕ ਨਿਰਪੱਖਤਾ ਦੇ ਹਾਮੀ ਸਨ ਅਤੇ ਚਾਹੁੰਦੇ ਸਨ ਕਿ ਵਿਰੋਧੀ ਧਰਮਾਂ ਦੇ ਪੈਰੋਕਾਰ, ਆਪਸੀ ਦੁਸ਼ਮਣੀ ਕੱਢਣ ਲਈ, ਦੂਜੇ ਧਰਮਾਂ ਦੇ ਵਿਸ਼ਵਾਸ਼ਾਂ ਨੂੰ ਨਿਸ਼ਾਨਾ ਨਾ ਬਨਾਉਣ। ਇਸੇ ਮਨੋਰਥ ਨੂੰ ਸਾਹਮਣੇ ਰਖਦਿਆਂ ਭਾਰਤੀ ਦੰਡਾਵਲੀ ਵਿੱਚ ਕੁਝ ਧਾਰਾਵਾਂ ਸ਼ਾਮਲ ਕੀਤੀਆਂ ਗਈਆਂ ਹਨ, ਜਿੰਨ੍ਹਾਂ ਬਾਰੇ ਜਾਨਣਾ ਜ਼ਰੂਰੀ ਹੈ। ਅੰਧ ਵਿਸ਼ਵਾਸ ਅਤੇ ਵਹਿਮਾਂ ਭਰਮਾਂ ਖਿਲਾਫ ਲੜਾਈ ਅੰਤਮ ਤੌਰ ਤੇ ਵਿਚਾਰਵਾਦੀ ਅਤੇ ਅਧਿਆਤਮਵਾਦੀ ਵਿਚਾਰਧਾਰਾ ਵਾਲੇ ਪ੍ਰਬੰਧ ਖਿਲਾਫ ਲੜਾਈ ਨਾਲ ਜਾ ਜੁੜਦੀ ਹੈ। ਜਿਸ ਵਿਚ ਧਾਰਮਿਕ ਆਸਥਾ, ਵਿਸ਼ਵਾਸ਼ ਅਤੇ ਭਾਵਨਾਵਾਂ ਮੱਲੋਮੱਲੀ ਆ ਰਲਦੀਆਂ ਹਨ। ਭਾਵੇਂ ਭਾਰਤੀ ਸੰਵਿਧਾਨ ਦੇ ਚੈਪਟਰ 4 ਏ ਦੇ ਆਰਟੀਕਲ 51 ਏ ਵਿਚ ਦਿੱਤੇ ਸੰਵਿਧਾਨਿਕ ਫਰਜਾਂ 'ਚ ਲੋਕਾਂ ਵਿਚ ਵਿਗਿਆਨਕ ਨਜ਼ਰੀਆ, ਮਾਨਵਵਾਦ ਅਤੇ ਪੜਤਾਲ ਕਰਨ ਦੀ ਰੁਚੀ ਪੈਦਾ ਕਰਨ ਨੂੰ ਸ਼ਾਮਲ ਕੀਤਾ ਗਿਆ ਹੈ, ਪਰ ਫੇਰ ਇਉਂ ਕਰਦਿਆਂ 'ਧਾਰਮਿਕ ਭਾਵਨਾਵਾਂ' ਨੂੰ ਠੇਸ ਲੱਗਣ ਦੇ ਨਾਂ ਤੇ ਵਿਰੋਧੀ ਵਿਚਾਰਾਂ ਜਾਂ ਵਿਗਿਆਨਕ ਵਿਚਾਰਾਂ ਦੇ ਧਾਰਨੀਆਂ ਨੂੰ ਚੁੱਪ ਕਰਾਉਣ ਲਈ ਧਰਮ ਨਾਲ ਸਬੰਧਤ ਕਾਨੂੰਨ ਦਾ ਡਰਾਵਾ ਦਿੱਤਾ ਜਾਂਦਾ ਹੈ। ਮੂਲ ਧਾਰਾਵਾਂ ਦਾ ਜ਼ਿਕਰ ਕਰਨ ਤੋਂ ਪਹਿਲਾਂ ਪ੍ਰਸਿੱਧ ਚਿੰਤਕ ਸੋਮਾ ਸਮਲੋਕ ਖਿਲਾਫ "ਆਤਮਾ ਅਤੇ ਪੁਨਰਜਨਮ ਲੇਖ" ਕਾਰਨ ਜਿਹੇ ਹੀ ਦਰਜ ਹੋਏ ਇੱਕ ਫੌਜਦਾਰੀ ਕੇਸ ਦੇ ਦੋਸ਼ਾਂ ਨੂੰ ਖਾਰਜ ਕਰਦਿਆਂ ਦਿੱਲੀ ਦੇ ਐਡੀਸ਼ਨਲ ਚੀਫ ਮੈਟਰੋਪੋਲੀਟਨ ਮੈਜਿਸਟਰੇਟ ਦੀਆਂ ਟਿੱਪਣੀਆਂ ਦੇਣੀਆਂ ਕੁਥਾਂ ਨਹੀਂ ਹੋਣਗੀਆਂ :

ਇਹ ਗੱਲ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਅਜਿਹਾ ਲਿਖਣ ਦੇ ਆਧਾਰ ਤੇ ਲੇਖਕਾਂ ਉੱਤੇ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਦੋਸ਼ ਲਾਇਆ ਗਿਆ ਹੈ ਅਤੇ ਉਸ ਨੂੰ ਤਿੰਨ ਵਰ੍ਹੇ ਮੁਕੱਦਮੇ ਦਾ ਸਾਹਮਣਾ ਕਰਨ ਦਾ ਕਸ਼ਟ ਝੱਲਣਾ ਪਿਆ । ਅਜਿਹਾ ਕਰਨਾ ਆਪਣੇ ਵਿਚਾਰਾਂ ਨੂੰ ਬੇਰੋਕਟੋਕ ਬਿਨ੍ਹਾਂ ਭੈਅ ਜਾਂ ਡਰ ਦੇ ਪ੍ਰਗਟ ਕਰਨ ਦੇ ਲੇਖਕ ਦੇ ਮੂਲ ਅਧਿਕਾਰਾਂ ਨੂੰ ਦਬਾਉਣ ਤੋਂ ਜ਼ਰਾ ਵੀ ਘੱਟ ਨਹੀਂ। ਇਹ ਲੇਖ ਸੱਚਾਈ ਨੂੰ ਖੋਜਣ ਦੀ ਦਿਸ਼ਾ 'ਚ ਇੱਕ ਯਤਨ ਹੈ ਅਤੇ ਅਜਿਹਾ ਨਹੀਂ ਕਿਹਾ ਜਾ ਸਕਦਾ ਕਿ ਇਸ ਲੇਖ ਵਿਚ ਜਾਣ ਬੁੱਝ ਕੇ ਹਿੰਦੂ ਧਰਮ ਦੀ ਬੇਇੱਜ਼ਤੀ ਕੀਤੀ ਗਈ ਹੈ। ਹਿੰਦੂ ਧਰਮ ਜਾਂ ਕਾਨੂੰਨ ਵਿਚ ਕਿਤੇ ਵੀ ਅਜਿਹਾ ਨਹੀਂ ਲਿਖਿਆ ਗਿਆ ਕਿ ਹਿੰਦੂਆਂ ਨੂੰਆਤਮਾ ਅਤੇ ਪੁਨਰਜਨਮ ਦੇ ਸਿਧਾਂਤ ਵਿੱਚ ਵਿਸ਼ਵਾਸ ਕਰਨਾ ਲਾਜ਼ਮੀ ਹੈ। ਭਾਰਤ ਧਰਮ ਨਿਰਪੱਖ ਹੈ । ਜਿੱਥੇ ਹਰ ਨਾਗਰਿਕ ਨੂੰ ਕਿਸੇ ਵੀ ਧਰਮ ਨੂੰ ਮੰਨਣ ਦੀ ਆਜ਼ਾਦੀ ਹੈ । ਕਿਸੇ ਵੀ ਧਾਰਮਿਕ ਕਾਮਲੇ ਤੇ ਉਹ ਆਪਣੇ ਵਿਚਾਰ ਪ੍ਰਗਟ ਕਰ ਸਕਦਾ ਹੈ। ਇਸਾਈ, ਮੁਸਲਮਾਨ, ਬੁੱਧ ਅਤੇ ਦੂਜੇ ਬਹੁਤ ਸਾਰੇ ਧਾਰਮਿਕ ਮੱਤ ਅਜਿਹੇ ਹਨ, ਜੋ ਆਤਮਾ ਦੇ ਵਜੂਦ ਅਤੇ ਪੁਨਰਜਨਮ ਦੇ ਸਿਧਾਂਤ ਵਿਚ ਵਿਸ਼ਵਾਸ਼ ਨਹੀਂ ਕਰਦੇ। ਲੇਖਿਕਾ ਨੇ ਜਾਣ ਬੁੱਝ ਕੇ ਕਿਸੇ ਵੀ ਤਰ੍ਹਾਂ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਨਹੀਂ ਭੜਕਾਇਆ ਹੈ ਅਤੇ ਨਾਂ ਹੀ ਲੇਖ ਲਿਖ ਕੇ ਕੋਈ ਅਪਰਾਧ ਕੀਤਾ ਹੈ । ਉਸ ਅਨੁਸਾਰ ਆਤਮਾ ਦਾ ਕੋਈ ਵਜੂਦ ਨਹੀਂ ਹੈ ਅਤੇ ਨਾਂ ਹੀ ਕੋਈ ਪੁਨਰ ਜਨਮ ਹੈ। ਇਸ ਮੱਤ ਦੇ ਪੱਖ 'ਚ ਠੋਸ ਦਲੀਲਾਂ ਦਿੱਤੀਆਂ ਹਨ। ਉਸ ਨੇ ਠੀਕ ਕਿਹਾ ਹੈ ਕਿ ਸੱਚ ਕਿਸੇ ਦੀ ਨਿੱਜੀ ਜਾਇਦਾਦ ਨਹੀਂ। ਸੱਚ ਹਿੰਦੂਆਂ ਦੀ ਜਾਇਦਾਦ ਨਹੀਂ ਅਤੇ ਸਾਨੂੰ ਇਸ ਦਾ ਪ੍ਰਚਾਰ ਹਿੰਦੂਆਂ ਦੇ ਨਾਂ ਤੇ ਨਹੀਂ ਕਰਨਾ ਚਾਹੀਦਾ । ਸੱਚ ਈਸਾ ਦੀ ਜਾਇਦਾਦ ਨਹੀਂ । ਸੱਚ ਬੁੱਧ ਦੀ ਜਾਇਦਾਦ ਵੀ ਨਹੀਂ ਅਤੇ ਨਾਂ ਹੀ ਬੁੱਧ ਦੇ ਨਾਂ ਤੇ ਉਸ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਇਹ ਨਾਂ ਤਾਂ ਮੁਹੰਮਤ ਦੀ ਜਾਇਦਾਦ ਹੈਂ ਨਾ ਕ੍ਰਿਸ਼ਨ ਦੀ ਸੱਚ ਸਭ ਦੀ ਜਾਇਦਾਦ ਹੈ ।

*ਕਾਨੂੰਨ ਦੀ ਕਿਸੇ ਕਿਤਾਬ ਵਿਚ ਧਰਮ ਨੂੰ ਪਰਿਭਾਸ਼ਿਤ ਨਹੀਂ ਕੀਤਾ ਗਿਆ ਪਰ ਸੁਪਰੀਮ ਕੋਰਟ ਨੇ ਸੰਵਿਧਾਨ ਦੇ ਧਾਰਮਿਕ ਆਜਾਦੀ ਨਾਲ ਸਬੰਧਤ ਆਰਟੀਕਲ 25 ਤੋਂ 28 ਦੀ ਰੌਸ਼ਨੀ 'ਚ ਕਿਹਾ ਹੈ ਕਿ ਮਨੁੱਖ ਦੇ ਵਿਵਹਾਰ ਨੂੰ ਨਿਰਧਾਰਤ ਕਰਨ ਵਾਲੇ ਈਸ਼ਵਰਵਾਦੀ ਸਿਧਾਂਤ, ਇਖ਼ਲਾਕੀ ਜਾਂ ਨੈਤਿਕ ਅਸੂਲ ਹੀ ਧਰਮ ਨੂੰ ਪਰਿਭਾਸ਼ਿਤ ਕਰਦੇ ਹਨ ਜਿਸ 'ਚ ਪਾਠ ਪੂਜਾ ਤੇ ਕਰਮ ਕਾਂਡ ਸ਼ਾਮਿਲ ਹਨ। ਇਸ ਦੇ ਨਾਲ ਹੀ ਆਰਟੀਕਲ 19 ਹਰ ਕਿਸਮ ਦੇ ਵਿਚਾਰਾਂ ਦੀ ਆਜਾਦੀ ਦੀ ਗਰੰਟੀ ਵੀ ਦਿੰਦਾ ਹੈ।*

ਧਰਮ ਨਾਲ ਦੋਸ਼ਾਂ ਦੀਆਂ ਕੁਝ ਸਬੰਧਤ ਧਾਰਾਵਾਂ :

ਧਾਰਾ 153-ਏ ਆਈ.ਪੀ.ਸੀ. -ਇਸ ਤਹਿਤ ਧਰਮ, ਕੌਮ, ਜਨਮ ਅਸਥਾਨ, ਰਿਹਾਇਸ਼, ਭਾਸ਼ਾ ਆਦਿ ਦੇ ਆਧਾਰ ਤੇ ਵੱਖ ਵੱਖ ਵਰਗਾਂ ਦੇ ਆਪਸੀ ਭਾਈਚਾਰੇ ਨੂੰ ਖਰਾਬ ਕਰਦਿਆਂ ਉਨ੍ਹਾਂ ਵਿਚ ਦੁਸ਼ਮਣੀ ਪੈਦਾ ਕਰਨਾ ਜੁਰਮ ਬਣਦਾ ਹੈ । ਸਜਾ 3 ਸਾਲ ਅਤੇ ਜੁਰਮਾਨਾ ਵੀ । ਨਾਕਾਬਲੇ ਜਮਾਨਤ ਇਸ ਜੁਰਮ ਦੀ ਤਰਕਸ਼ੀਲ ਕਾਰਕੁੰਨਾਂ ਲਈ ਕੋਈ ਵਿਸ਼ੇਸ਼ ਅਹਿਮੀਅਤ ਨਹੀਂ ਕਿਉਂਕਿ ਸਾਡਾ ਮਨਸ਼ਾ ਤਾਂ ਧਰਮ ਦੇ ਆਧਾਰ ਤੇ ਫੈਲੀ

ਹੋਈ ਆਪਸੀ ਦੁਸ਼ਮਣੀ ਨੂੰ ਖਤਮ ਕਰਨਾ ਹੀ ਹੈ ।

ਧਾਰਾ 295 ਆਈ.ਪੀ.ਸੀ. : ਇਸ ਅਧੀਨ ਕਿਸੇ ਵੀ ਵਰਗ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਲਈ ਉਹਨਾਂ ਦੇ ਪੂਜਾ ਅਸਥਾਨਾਂ ਨੂੰ ਨੁਕਸਾਨ ਪਹੁੰਚਾਉਣਾ, ਢਾਹੁਣਾ ਜਾਂ ਗੰਦਾ ਕਰਨਾ ਆਉਂਦਾ ਹੈ । ਦੋਸ਼ ਸਿੱਧ ਹੋਣ ਤੇ ਦੋ ਸਾਲ ਦੀ ਕੈਦ ਤੇ ਜੁਰਮਾਨਾ ਹੋ ਸਕਦਾ ਹੈ । ਪੂਜਾ ਅਸਥਾਨ ਦੀ ਪ੍ਰੀਭਾਸ਼ਾ 'ਚ ਮੜ੍ਹੀਆਂ, ਸ਼ਮਸ਼ਾਨਘਾਟ, ਗੁਰਦੁਆਰੇ, ਮੰਦਰ ਅਤੇ ਮਸਜਿਦਾਂ ਆ ਜਾਂਦੀਆਂ ਹਨ। ਲੋਕਾਂ ਦੇ ਕਿਸੇ ਵੀ ਵਰਗ (ਬੇਸ਼ੱਕ ਦੋ ਬੰਦੇ ਹੋਣ) ਵਲੋਂ ਕਿਸੇ ਵੀ ਸ਼ਕਤੀ ਜਾਂ ਪੂਜਨੀਕ ਵਸਤੂ ਦੀ ਪੂਜਾ ਲਈ ਰਾਖਵੇਂ ਰੱਖੇ ਥਾਂ ਪਵਿੱਤਰ ਅਸਥਾਨ ਅਖਵਾਉਂਦੇ ਹਨ। ਇਸ ਦੋਸ਼ ਦੇ ਆਧਾਰ ਤੇ ਪੁਲਿਸ ਦਖਲ ਦੇ ਸਕਦੀ ਹੈ ਅਤੇ ਇਹ ਨਾਕਾਬਲੇ ਜਮਾਨਤ ਹੈ ।

ਧਾਰਾ 295- ਏ ਆਈ.ਪੀ.ਸੀ. : ਜੇ ਕੋਈ ਬੰਦਾ ਜਾਣਬੁੱਝ ਕੇ ਅਤੇ ਮਾੜੇ ਮਨੋਰਥ ਨਾਲ ਬੋਲ ਕੇ, ਲਿਖ ਕੇ ਸੰਕੇਤ ਨਾਲ ਜਾਂ ਪਰਤੱਖ ਚਿਤਰਣ ਰਾਹੀਂ ਕਿਸੇ ਧਰਮ ਜਾਂ ਧਾਰਮਿਕ ਵਿਸਵਾਸ਼ਾਂ ਦਾ ਅਪਮਾਨ ਕਰਕੇ ਸਬੰਧਤ ਫਿਰਕੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਹੈ ਜਾਂ ਪਹੁੰਚਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਦੋਸ਼ਾਂ ਦਾ ਭਾਗੀ ਹੈ ਤੇ ਉਸ ਨੂੰ ਤਿੰਨ ਸਾਲ ਕੈਦ ਅਤੇ ਜੁਰਮਾਨਾ ਹੋ ਸਕਦਾ ਹੈ । ਇਹ ਦੋਸ਼ ਵੀ ਨਾਕਾਬਲੇ ਜਮਾਨਤ ਹੈ। ਸਰਕਾਰ ਇਸ ਦੋਸ਼ ਅਧੀਨ ਫੜੀ ਹੋਈ ਕੋਈ ਵੀ ਪ੍ਰਕਾਸ਼ਤ ਸਮੱਗਰੀ ਧਾਰਾ 95 ਸੀ.ਆਰ.ਪੀ.ਸੀ. ਜ਼ਬਤ ਕਰ ਸਕਦੀ ਹੈ।

ਅਦਾਲਤੀ ਸੁਣਵਾਈ ਤੋਂ ਪਹਿਲਾਂ ਰਾਜ ਜਾਂ ਕੇਂਦਰੀ ਸਰਕਾਰ ਦੀ ਮਨਜ਼ੂਰੀ ਲੈਣੀ ਜਰੂਰੀ ਹੈ । ਭਾਵ ਪਰਚਾ ਦਰਜ ਹੋਣ ਤੋਂ ਬਾਅਦ ਇਹ ਸਰਕਾਰ ਦੀ ਮਰਜੀ ਹੈ ਕਿ ਦੋਸ਼ੀ ਖਿਲਾਫ ਮੁਕੱਦਮਾ ਚੱਲਣ ਦੇਣਾ ਹੈ ਜਾਂ ਨਹੀਂ ।

ਇਸ ਧਾਰਾ ਨੂੰ ਬਾਅਦ ਵਿਚ ਆਈ.ਪੀ.ਸੀ. ਕਿਉਂ ਸ਼ਾਮਲ ਕੀਤਾ ਗਿਆ ?

ਪਿਛਲੀ ਸਦੀ ਦੇ ਤੀਜਾ ਦਹਾਕੇ 'ਚ ਰਾਜਪਾਲ ਨਾਂ ਦੇ ਇੱਕ ਵਿਅਕਤੀ ਨੇ 'ਰੰਗੀਲਾ ਰਸੂਲ' ਨਾਮੀ ਇੱਕ ਪੈਂਫਲਿਟ ਛਾਪਿਆ ਜਿਸ 'ਚ ਪੈਗੰਬਰ ਮੁਹੰਮਦ ਦੀ ਬੇਲਗਾਮ ਕਾਮੁਕਤਾ ਦਾ ਜ਼ਿਕਰ ਕੀਤਾ ਗਿਆ ਸੀ। ਉਸ ਨੂੰ ਧਾਰਾ 153 ਏ ਅਧੀਨ ਹੇਠਲੀ ਅਦਾਲਤ ਨੇ ਦੋਸ਼ੀ ਮੰਨ ਕੇ ਸਜਾ ਦੇ ਦਿੱਤੀ। ਪਰ ਇਸ ਫੈਸਲੇ ਵਿਰੁਧ ਹੋਈ ਅਪੀਲ ਵਿਚ ਲਾਹੌਰ ਹਾਈਕੋਰਟ ਨੇ ਇਹ ਸਜਾ ਰੱਦ ਕਰ ਦਿੱਤੀ। ਹਾਈਕੋਰਟ ਨੇ ਦਲੀਲ ਦਿੱਤੀ ਕਿ ਕਿਸੇ ਧਰਮ ਦੇ ਬਾਨੀ ਦੇ ਨਿੱਜੀ ਕਿਰਦਾਰ ਉਪਰ ਹਮਲਾ ਕਰਨ ਦੀ ਕਾਰਵਾਈ ਨੂੰ ਵੱਖ ਵੱਖ ਜਮਾਤਾਂ ਵਿਚਕਾਰ ਦੁਸ਼ਮਣੀ ਪੈਦਾ ਕਾਰਵਾਈ ਨਾਲ ਨਹੀਂ ਮੇਲਿਆ ਜਾ ਸਕਦਾ। ਇਸ ਫੈਸਲੇ ਖਿਲਾਫ ਮੁਸਲਮਾਨਾਂ ਨੇ ਹਿੰਸਕ ਮੁਜਾਹਰੇ ਕੀਤੇ ਤੇ ਕਾਨੂੰਨ ਵਿਚ ਸੋਧ ਕਰਨ ਦੀ ਮੰਗ ਕੀਤੀ।

ਸਿੱਟੇ ਵਜੋਂ ਕਾਨੂੰਨ ਵਿੱਚ ਸੋਧ ਕਰਕੇ ਇਸ ਧਾਰਾ ਨੂੰ ਸੰਨ 1927 ਵਿੱਚ ਸ਼ਾਮਿਲ ਕੀਤਾ ਗਿਆ। ਇਸ ਦਾ ਮਨਸ਼ਾ ਵੱਖ ਵੱਖ ਧਰਮਾਂ ਦੀ ਪਾਲਣਾ ਕਰਨ ਜਾਂ ਕਿਸੇ ਮੱਤ ਦੇ ਪੈਰੋਕਾਰ ਵਿਅਕਤੀਆਂ ਦੀ ਧਾਰਮਿਕ ਸੰਵੇਦਨਸ਼ੀਲਤਾ ਦਾ ਸਤਿਕਾਰ ਕਰਨਾ ਸੀ।

ਕਿਸੇ ਧਰਮ ਦੀ ਹਰ ਕਿਸਮ ਦੀ ਆਲੋਚਨਾ ਜਾਂ ਆਲੋਚਨਾਤਮਕ ਟਿੱਪਣੀ ਸਜਾ ਦੀ ਭਾਗੀ ਨਹੀਂ ਬਣਦੀ। ਸਿਰਫ ਉਹ ਹੀ ਆਲੋਚਨਾ ਜਾਂ ਟਿੱਪਣੀ ਜੁਰਮ ਬਣਦੀ ਹੈ ਜੋ ***"ਜਾਣ ਬੁੱਝ ਕੇ "*** ਅਤੇ ***"ਮੰਦ ਭਾਵਨਾ'*** ਨਾਲ ਕਿਸੇ ਵਰਗ ਦੀਆਂ ਧਾਰਮਿਕ ਭਾਵਨਾਵਾਂ ਦਾ ***'ਘੋਰ ਅਪਮਾਨ'*** ਕਰਨ ਲਈ ਕੀਤੀ ਹੋਵੇ । ਇਸ ਲਈ ਕਿਸੇ ਤੇ ਦੋਸ਼ ਆਰੋਪਣ ਕਰਨ ਲਈ ਉਪਰੋਕਤ ਤਿੰਨਾਂ ਘਟਕਾਂ ਦਾ ਹੋਣਾ ਜਰੂਰੀ ਹੈ। ਕਿਸੇ ਵੀ ਇੱਕ ਦੀ ਗੈਰਹਾਜਰੀ ਦੋਸ਼ੀ ਦੇ ਬਰੀ ਹੋਣ ਲਈ ਕਾਫੀ ਹੈ। ਮੰਦ ਭਾਵਨਾ ਦਾ ਅਰਥ ਹੈ ਅਜਿਹਾ ਜਾਣ ਬੁੱਝ ਕੇ ਕੀਤਾ ਗਿਆ ਗਲਤ ਕੰਮ ਜਿਸ ਦਾ ਕੋਈ ਵਾਜਬ ਅਤੇ ਠੀਕ ਆਧਾਰ ਜਾਂ ਬਹਾਨਾ ਨਾ ਹੋਵੇ ਅਤੇ ਸਬੰਧਤ ਟਿੱਪਣੀ ਸਿਰਫ ਅਤੇ ਸਿਰਫ ਘੋਰ ਅਪਮਾਨ ਕਰਨ ਦੇ ਮਨੋਰਥ ਨਾਲ ਕੀਤੀ ਹੋਵੇ। ਇਸ ਲਈ ਜੇ ਭਾਵਨਾ ਅਤੇ ਮਨਸ਼ਾ ਵਾਜਬ, ਸੱਚਾ ਅਤੇ ਲੋਕ ਹਿੱਤ ਦਾ ਹੈ ਤਾਂ ਕਿਸੇ ਧਰਮ ਖਿਲਾਫ਼ ਕੀਤੀ ਕਥਿੱਤ ਟਿੱਪਣੀ ਜਾਂ ਪ੍ਰਕਾਸ਼ਨ ਜੁਰਮ ਨਹੀਂ ਬਣਦਾ । ਸਬੰਧਤ ਵਰਗ ਦੇ ਕੁਝ ਗਿਣੇ ਚੁਣੇ ਵਿਅਕਤੀਆਂ ਦੀ ਨਾਰਾਜਗੀ ਜਾਂ ਨਾਪਸੰਦੀ ਕਾਫੀ ਨਹੀਂ ਸਗੋਂ ਉਸ ਵਰਗ ਦੇ ਵੱਡੇ ਹਿੱਸੇ ਦੀਆਂ ਧਾਰਮਿਕ ਭਾਵਨਾਵਾਂ ਦਾ ਘੋਰ ਅਪਮਾਨ ਹੋਣਾ ਪਾਇਆ ਜਾਣਾ ਚਾਹੀਦਾ ਹੈ । ਅਜਿਹੇ ਹੀ ਇੱਕ ਮੁੱਦੇ ਨਾਲ ਸਿਝਦਿਆਂ ਅਲਾਹਾਬਾਦ ਹਾਈ ਕੋਰਟ ਨੇ ਇੱਕ ਫੈਸਲਾ ਕੀਤਾ ਸੀ ਜਿਸ ਵਿੱਚ ਡਾ. ਅੰਬੇਦਕਰ ਦੇ ਲਿਖੇ ਇੱਕ ਲੇਖ ਨੂੰ ਨਿਸ਼ਾਨਾ ਬਣਾਇਆ ਗਿਆ ਸੀ। ਦੋਸ਼ ਇਹ ਸੀ ਕਿ ਹਿੰਦੂ ਧਰਮ ਉਪਰ ਛੂਆ ਛਾਤ ਫੈਲਾਉਂਦਾ ਹੈ। ਸੰਨ 1971 ਵਿਚ ਦਿੱਤੇ ਫੈਸਲੇ ਵਿਚ ਕੋਰਟ ਨੇ ਟਿੱਪਣੀ ਕੀਤੀ ਸੀ ਕਿ, 'ਧਾਰਮਿਕ ਅਕੀਦਿਆਂ ਦੀ ਸੰਜਮਮਈ ਭਾਸ਼ਾ ਵਿਚ ਕੀਤੀ ਗਈ ਤਰਕਸ਼ੀਲ ਆਲੋਚਨਾ ਜੁਰਮ ਨਹੀਂ ਬਣਦੀ।'

ਅਜਿਹੀਆਂ ਹੋਰ ਵੀ ਕਈ ਧਾਰਾਵਾਂ ਹਨ ਜਿੰਨਾਂ ਦਾ ਸਾਡੀਆਂ ਸਰਗਰਮੀਆਂ ਨਾਲ ਸਿੱਧਾ ਤਅੱਲੁਕ ਨਹੀਂ ਜਿਵੇਂ ਧਾਰਾ 296 ਜੋ ਕਿਸੇ ਵੀ ਧਾਰਮਿਕ ਸਮਾਗਮ ਵਿਚ ਖਲੱਲ ਪਾਉਣ ਨਾਲ ਸਬੰਧਤ ਹੈ । ਜਿਵੇਂ ਕਿਸੇ ਧਾਰਮਿਕ ਜਲੂਸ ਜਾਂ ਪਾਠ ਪੂਜਾ ਵਿਚ ਜਾਣ ਬੁੱਝ ਕੇ ਵਿਘਨ ਪਾਉਣਾ । ਇਸੇ ਹੀ ਤਰਾਂ ਧਾਰਾ 297 ਤਹਿਤ ਕਬਰਾਂ ਜਾਂ ਸ਼ਮਸ਼ਾਨ ਘਾਟ ਵਿਚ ਅਣਅਧਿਕਾਰਤ ਤੌਰ ਤੇ ਜਾਣਾ ਅਤੇ ਸਸਰਕਾਰ ਆਦਿ ਦੀਆਂ ਰਸਮਾਂ 'ਚ ਵਿਘਨ ਪਾਉਣਾ ਵੀ ਜੁਰਮ ਗਿਣਿਆ ਗਿਆ ਹੈ। ਕਿਸੇ ਤਾਂਤਰਿਕ ਦੁਆਰਾ ਮੁਰਦਾ ਸਰੀਰਾਂ ਨਾਲ ਛੇੜਛਾੜ ਕਰਨੀ ਵੀ ਇਸੇ ਧਾਰਾ ਅਧੀਨ ਆਉਂਦਾ ਹੈ । ਧਾਰਾ 298 ਤਹਿਤ ਅਜਿਹੇ ਬੋਲੇ ਹੋਏ ਸ਼ਬਦ ਅਤੇ ਕੱਢੀਆਂ ਹੋਈਆਂ ਆਵਾਜਾਂ ਅਤੇ ਕੀਤੇ ਹੋਏ ਇਸ਼ਾਰੇ ਜੋ ਵੇਖਣ, ਸੁਨਣ ਵਾਲੇ ਦੀਆਂ ਧਾਰਮਿਕ ਭਾਵਨਾਵਾਂ ਦਾ ਨਿਰਾਦਰ ਕਰਦੇ ਹੋਣ ਵੀ ਜੁਰਮ ਬਣਦਾ ਹੈ । ਇੰਨ੍ਹਾਂ ਸਾਰੇ ਕੇਸਾਂ ਵਿਚ ਸਜਾ ਇੱਕ ਸਾਲ ਤੇ ਜੁਰਮਾਨਾ ਹੋ ਸਕਦਾ ਹੈ ।





# ਨੇਪਚੂਨ ਗ੍ਰਹਿ ਦੀ ਖੋਜ

ਡਾ.ਡੀ.ਪੀ.ਸਿੰਘ

ਗ੍ਰਹਿਆਂ ਬਾਰੇ ਮੌਜੂਦਾ ਗਿਆਨ ਪ੍ਰਾਪਤੀ ਵਿੱਚ ਪ੍ਰਾਚੀਨ ਸਭਿਅਤਾਵਾਂ ਖਾਸ ਕਰ ਬੇਬੀਲੋਨੀਆਂ, ਯੂਨਾਨੀ, ਭਾਰਤੀ ਤੇ ਚੀਨੀ ਸਭਿਅਤਾਵਾਂ ਦਾ ਯੋਗਦਾਨ ਵਿਲੱਖਣ ਰਿਹਾ ਹੈ । ਪ੍ਰਾਚੀਨ ਭਾਰਤੀ ਖਗੋਲਵੇਤਾ ਤਾਂ ਜੋਤਿਸ਼ ਵਿਦਿਆ ਵਿਚ ਨੌਂ ਗ੍ਰਹਿਆਂ ਦੀ ਹੋਂਦ ਬਾਰੇ ਵੀ ਜ਼ਿਕਰ ਕਰਦੇ ਹਨ।

ਬੇਸ਼ੱਕ ਇਹ ਵੀ ਸੱਚ ਹੈ ਕਿ ਜੋਤਿਸ਼ ਵਿਦਿਆ ਵਿਚ ਵਰਣਿਤ ਨੌਂ ਗ੍ਰਹਿ, ਵਿਗਿਆਨੀਆਂ ਦੁਆਰਾ ਖੋਜੇ ਗਏ ਨੌਂ ਗਹਿਆਂ ਨਾਲ ਮੇਲ ਨਹੀਂ ਖਾਂਦੇ। ਜੋਤਿਸ਼ ਵਿਦਿਆ ਅਨੁਸਾਰ ਤਾਂ ਸੂਰਜ ਤੇ ਚੰਦ ਦੋਨੋਂ ਹੀ ਗ੍ਰਹਿ ਹਨ ਪਰੰਤੂ ਅਜੋਕੇ ਵਿਗਿਆਨ ਅਨੁਸਾਰ ਸੂਰਜ ਇੱਕ ਤਾਰਾ ਹੈ ਅਤੇ ਚੰਨ ਇੱਕ ਉਪਗ੍ਰਹਿ ਹੈ । ਇਸੇ ਤਰ੍ਹਾਂ ਜੋਤਿਸ਼ ਵਿਦਿਆ ਵਿਚ ਪ੍ਰਚੱਲਤ ਦੋ ਹੋਰ ਗ੍ਰਹਿ ਰਾਹੂ ਤੇ ਕੇਤੂ ਸਿਰਫ ਮਨੁੱਖੀ ਕਲਪਨਾ ਦੀ ਉਪਜ ਹਨ ਤੇ ਇਨ੍ਹਾਂ ਦਾ ਅਸਲ ਪੁਲਾੜੀ ਪਿੰਡਾਂ ਨਾਲ ਕੋਈ ਦੂਰ ਦਾ ਵਾਸਤਾ ਵੀ ਨਹੀਂ ਹੈ ।

ਪਰੰਤੂ ਜੋਤਿਸ਼ ਵਿਦਿਆ ਵਿਚ ਦੱਸੇ ਜਾਂਦੇ ਪੰਜ ਹੋਰ ਗ੍ਰਹਿ ਬੁੱਧ (ਮਰਕਰੀ), ਸ਼ੁੱਕਰ (ਵੀਨਸ), ਮੰਗਲ (ਮਾਰਸ), ਬ੍ਰਹਿਸਪਤ (ਜੁਪੀਟਰ), ਅਤੇ ਸ਼ਨੀ (ਸੇਚੁਰਨ) ਗ੍ਰਹਿ ਸਾਡੇ ਸੂਰਜ ਮੰਡਲ ਵਿਚ ਮੋਜੂਦਾ ਪਹਿਲੇ ਪੰਜ ਗ੍ਰਹਿਆਂ ਨਾਲ ਇੰਨ ਬਿੰਨ ਮੇਲ ਖਾਂਦੇ ਹਨ।

ਰਾਤ ਦੇ ਅੰਬਰ ਵਿਚ ਅਸੀਂ ਇਨ੍ਹਾਂ ਪੰਜ ਗ੍ਰਹਿਆਂ ਨੂੰ ਨੰਗੀ ਅੱਖ ਨਾਲ ਹੀ ਵੇਖ ਸਕਦੇ ਹਾਂ। ਦੂਰ ਦੁਰਾਡੇ ਤਾਰੇ ਜੋ ਰਾਤ ਦੇ ਅੰਬਰ ਵਿਚ ਲਗਭਗ ਸਥਿਰ ਹੀ ਨਜ਼ਰ ਆਉਂਦੇ ਹਨ ਉਨ੍ਹਾਂ ਦੇ ਸੰਖੇਪ ਵਿਚ ਤੁਸੀਂ ਭਿੰਨ ਭਿੰਨ ਰਾਤਾਂ ਨੂੰ ਇਨ੍ਹਾ ਗ੍ਰਹਿਆਂ ਨੂੰ ਅਲੱਗ ਅਲੱਗ ਸਥਾਨਾਂ ਵਿਚੋ ਦੇਖ ਸਕਦੇ ਹੋ। ਗ੍ਰਹਿਆਂ ਦੀ ਇਸ ਹਰਕਤ ਨੂੰ ਸਮੇਂ ਸਮੇਂ ਭਿੰਨ ਭਿੰਨ ਧਾਰਨਾਵਾਂ ਅਨੁਸਾਰ ਵਰਨਣ ਕੀਤਾ ਜਾਂਦਾ ਰਿਹਾ ਹੈ ।

ਸੋਲ੍ਹਵੀਂ ਸਦੀ ਦਾ ਇੱਕ ਪ੍ਰਸਿੱਧ ਤਾਰਾ ਵਿਗਿਆਨੀ ਸੀ ਕਾਪਰਨਿਕਸ (1473-1543) ਜੋ ਪੋਲੈਂਡ ਦੇਸ਼ ਦਾ ਵਾਸੀ ਸੀ ਉਸ ਨੇ ਇਹ ਸਿਧਾਂਤ ਪੇਸ਼ ਕੀਤਾ ਕਿ ਸਾਡਾ ਸੂਰਜ, ਸੂਰਜ-ਮੰਡਲ ਦੇ ਕੇਂਦਰ ਵਿਖੇ ਸਥਿਤ ਹੈ ਤੇ ਸਾਰੇ ਗ੍ਰਹਿ ਸੂਰਜ ਗਿਰਦ ਚੱਕਰ ਲਗਾਉਂਦੇ ਰਹਿੰਦੇ ਹਨ। ਇਸ ਸਿਧਾਂਤ ਅਨੁਸਾਰ ਸਾਡੀ ਪ੍ਰਿਥਵੀ ਵੀ ਇੱਕ ਗ੍ਰਹਿ ਹੈ ਜੋ ਸੂਰਜ ਦੀ ਪਰਕਰਮਾ ਕਰਦੀ ਰਹਿੰਦੀ ਹੈ ।

ਕਾਪਰਨਿਕਸ ਦੇ ਜੀਵਨ ਕਾਲ ਦੌਰਾਨ, ਸੂਰਜ ਮੰਡਲ ਵਿਚ ਮੌਜੂਦ ਜਾਣੇ ਜਾ ਚੁੱਕੇ ਗ੍ਰਹਿਆਂ ਦੀ ਗਿਣਤੀ ਸਿਰਫ ਛੇ ਹੀ ਸੀ।

ਬਰਤਾਨੀਆ ਦਾ ਇੱਕ ਸੰਗੀਤਕਾਰ ਸੀ ਵਿਲੀਅਮ ਹਰਸਚੇਲ । ਉਸ ਨੂੰ ਰਾਤ ਦੇ ਅੰਬਰ ਵਿਚ ਤਾਰੇ ਦੇਖਣ ਦਾ ਡਾਢਾ ਸ਼ੌਂਕ ਸੀ । 13 ਮਾਰਚ 1781 ਦੀ ਰਾਤ ਨੂੰ ਜਦੋਂ ਉਹ ਆਪਣੀ ਦੂਰਬੀਨ ਰਾਹੀਂ ਅੰਬਰ ਨੂੰ ਝਾਕ ਰਿਹਾ ਸੀ ਤਾਂ ਉਸ ਨੇ ਇੱਕ ਛੋਟੇ ਆਕਾਰ ਵਾਲੀ ਤਸ਼ਤਰੀ -ਨੁਮਾ ਵਸਤੂ ਦੇਖੀ । ਉਸ ਦਾ ਖਿਆਲ ਸੀ ਕਿ ਇਹ ਕੋਈ ਬੋਦੀ ਵਾਲਾ ਤਾਰਾ (ਧੂਮਕੇਤੂ) ਹੈ ਪਰੰਤੂ ਸਮੇਂ ਦੇ ਗੁਜ਼ਰਨ ਨਾਲ ਪਤਾ ਲੱਗਾ ਕਿ ਇਹ ਇੱਕ ਨਵਾਂ ਗ੍ਰਹਿ ਸੀ। ਇਸ ਤਰ੍ਹਾਂ ਸੂਰਜ ਮੰਡਲ ਦੇ ਸੱਤਵੇਂ ਗ੍ਰਹਿ 'ਯੂਰੇਨਸ' ਦਾ ਪਤਾ ਲੱਗ ਗਿਆ।

ਰਾਤ ਦੇ ਅੰਬਰ ਵਿਚ ਯੁਰੇਨਸ ਬਹੁਤ ਹੀ ਹੌਲੀ ਚੱਲਣ ਵਾਲਾ ਗ੍ਰਹਿ ਹੈ । ਇਸੇ ਲਈ ਸੂਰਜ ਗਿਰਦ ਇਸ ਦੇ ਪਰਕਰਮਾ-ਪਥ (ਗ੍ਰਹਿ-ਪਥ) ਦਾ ਉਚਿਤ ਸਰੂਪ ਜਾਣ ਸਕਣਾ ਡਾਢੀ ਮੁਸ਼ਕਲ ਭਰੀ ਗੱਲ ਸੀ। ਜਰਮਨ ਦੇ ਤਾਰਾਂ ਵਗਿਆਨੀ ਜੋਹਾਨ ਬੋਡ ਨੇ ਲੰਬੇ ਖੋਜ ਕਾਰਜਾਂ ਪਿੱਛੋਂ ਸੰਨ 1784 ਵਿਚ ਯੁਰੇਨਸ ਦੇ ਗ੍ਰਹਿ-ਪੱਥ ਨੂੰ ਜਾਣ ਹੀ ਲਿਆ। ਅੱਜ ਅਸੀਂ ਜਾਣਦੇ ਹਾਂ ਕਿ ਯੁਰੇਨਸ ਸਰਜ ਤੋਂ 287 ਕਰੋੜ ਕਿਲੋਮੀਟਰ ਦੀ ਦੂਰੀ ਵਿਖੇ ਸਥਿਤ ਹੈ ਅਤੇ ਇਹ ਸੂਰਜ ਗਿਰਦ ਆਪਣੀ ਸਾਲਾਨਾ ਯਾਤਰਾ ਪ੍ਰਿਥਵੀ ਦੇ ਸਮੇਂ ਅਨੁਸਾਰ 84 ਸਾਲ 7 ਦਿਨਾਂ ਵਿਚ ਪੂਰੀ ਕਰ ਲੈਂਦਾ ਹੈ । ਯਾਦ ਰਹੇ ਸੂਰਜ ਤੋਂ ਸੁਰੇਨਸ ਦੀ ਦੂਰੀ ਸੂਰਜ ਤੇ ਪ੍ਰਿਥਵੀ ਗ੍ਰਹਿ ਵਿਚਲੀ ਦੂਰੀ ਤੋਂ 19 ਗੁਣਾ ਵਧੇਰੇ ਹੈ ।

ਯੁਰੇਨਸ ਦੀ ਖੋਜ ਨੂੰ ਅਜੇ 4 ਵਰ੍ਹੇ ਹੀ ਗੁਜ਼ਰੇ ਸਨ ਕਿ ਵਿਗਿਆਨੀਆਂ ਨੇ ਦੇਖਿਆ ਕਿ ਯੁਰੇਨਸ ਆਪਣੇ ਜਾਣੇ ਮਾਣੇ ਗ੍ਰਹਿ ਪਥ ਤੋਂ ਭਟਕ ਰਿਹਾ ਹੈ । ਇਹ ਇਕ ਅਜਬ ਘਟਨਾ ਸੀ। ਜਦੋਂ ਫਰਾਂਸ ਵਿਚ ਅਜੇ ਇਨਕਲਾਬ ਦਾ ਰੌਲਾ ਗੌਲਾ ਸੀ ਤਦ ਹੀ ਸੰਨ 1790 ਦੇ ਲਗਭਗ ਪ੍ਰਸਿੱਧ ਤਾਰਾ ਵਿਗਿਆਨੀ ਜੀਨ ਬੇਪਤਿਸੇਤ ਡੇਲਾਮਬਰੇ ਨੇ ਵਿਸ਼ੇਸ਼ ਖੋਜ ਕਾਰਜਾਂ ਦੀ ਸੰਪੰਨਤਾ ਨਾਲ ਯੁਰੇਨਸ ਦੇ ਨਵੇਂ ਗ੍ਰਹਿ ਪੱਥ ਦੀ ਦੱਸ ਪਾਈ।

ਸੰਨ 1815 ਦੇ ਲਗਭਗ ਨੈਪੋਲੀਅਨ ਦੁਆਰਾ ਲੜੇ ਗਏ ਜੰਗਾਂ ਦਾ ਯੁੱਗ ਖਤਮ ਹੋ ਚੁੱਕਾ ਸੀ ਅਤੇ ਵਿਸ਼ਵ ਭਰ ਵਿਚ ਭਰੋਸੇਯੋਗ ਸੰਚਾਰ ਕਾਰਜ ਸਥਾਪਿਤ ਹੋ ਚੁੱਕੇ ਸਨ। ਤਦ ਹੀ ਇਹ ਸਪਸ਼ਟ ਹੋ ਗਿਆ ਕਿ ਯੁਰੇਨਸ ਦਾ ਗ੍ਰਹਿ ਪਥ ਡੇਲਾਮਬਰੇ ਦੁਆਰਾ ਸੁਝਾਏ ਗਏ ਗ੍ਰਹਿ ਪਥ ਨਾਲ ਵੀ ਮੇਲ ਨਹੀਂ ਖਾ ਰਿਹਾ। ਯੁਰੇਨਸ ਫਿਰ ਰਸਤਾ ਭਟਕ ਗਿਆ ਸੀ।

ਸੰਨ 1820 ਵਿਚ ਪ੍ਰਸਿੱਧ ਤਾਰਾ ਵਿਗਿਆਨੀ ਅਲੇਕਸਿਸ ਬੋਓਵਾਰਡ ਨੇ ਯੁਰੇਨਸ ਬਾਰੇ ਕੀਤੇ ਪੁਰਾਣੇ ਜਾਂਚ ਕਾਰਜਾਂ ਨੂੰ ਅੰਸ਼ਿਕ ਰੂਪ ਵਿਚ ਤਿਆਗਦੇ ਹੋਏ, ਨਵੇਂ ਖੋਜ ਕਾਰਜਾਂ ਦੁਆਰਾ ਯੁਰੇਨਸ ਦੇ ਗ੍ਰਹਿ ਪੱਥ ਬਾਰੇ ਨਵੀਂ ਜਾਣਕਾਰੀ ਉਪਲੱਬਧ ਕਰਵਾਈ ਪਰੰਤੂ ਅਗਲੇ ਚਾਰ ਕੁ ਸਾਲਾਂ ਅੰਦਰ ਹੀ ਇਹ ਜਾਣਕਾਰੀ ਵੀ ਗਲਤ ਸਿੱਧ ਹੋ ਗਈ।

ਯੁਰੇਨਸ ਗ੍ਰਹਿ ਦੇ ਇਸ ਅਜਬ ਗ੍ਰਹਿ ਪੱਖੀ ਵਿਵਹਾਰ ਬਾਰੇ ਮਾਹਿਰਾਂ ਨੇ ਸਮੇਂ ਸਮੇਂ ਭਿੰਨ ਭਿੰਨ ਧਾਰਨਾਵਾਂ ਪੇਸ਼ ਕੀਤੀਆਂ ਜਿਨ੍ਹਾਂ ਵਿਚੋਂ ਪੰਜ ਧਾਰਨਾਵਾਂ ਪ੍ਰਮੁੱਖ ਹਨ ।

17ਵੀਂ ਸਦੀ ਦੇ ਫਰਾਂਸੀਸੀ ਵਿਗਿਆਨੀ ਰੇਨੇ ਡੇਕਾਰਟੇ ਦਾ

ਸੁਝਾਅ ਸੀ ਕਿ ਪੁਲਾੜ ਵਿਚ ਮੌਜੂਦ ਬ੍ਰਹਿਮੰਡੀ ਦ੍ਰਵ, ਯੁਰੇਨਸ ਦੀ ਗਤੀ ਨੂੰ ਪ੍ਰਭਾਵਿਤ ਕਰਦਾ ਹੈ ਪਰੰਤੂ ਇਸ ਧਾਰਨਾ ਦੀ ............ ਇਹ ਸੀ ਕਿ ਜੇ ਅਜਿਹਾ ਯੁਰੇਨਸ ਲਈ ਸੱਚ ਹੈ ਤਾਂ ਇਹ ਬ੍ਰਹਿਮੰਡੀ ਦ੍ਰਵ ਸੂਰਜ ਮੰਡਲ ਦੇ ਹੋਰ ਗ੍ਰਹਿਆਂ ਦੀ ਗਤੀ ਨੂੰ ਕਿਉਂ ਪ੍ਰਭਾਵਿਤ ਨਹੀਂ ਕਰਦਾ ? ਇਸ ਸਵਾਲ ਦਾ ਰੇਨੇ ਡੇਕਾਰਟੇ ਕੋਲ ਕੋਈ ਜਵਾਬ ਨਹੀਂ ਸੀ ।

ਇੱਕ ਹੋਰ ਧਾਰਨਾ ਅਨੁਸਾਰ ਯੁਰੇਨਸ ਦੇ ਆਪਣੇ ਗ੍ਰਹਿ ਪਥ ਤੋਂ ਭਟਕਣ ਦਾ ਮੁੱਖ ਕਾਰਨ ਯੁਰੇਨਸ ਦੇ ਇਕ ਵੱਡੇ ਚੰਨ ਦੀ ਹੋਂਦ ਦੀ ਸੰਭਾਵਨਾ ਸੀ ਪਰ ਅਜਿਹੇ ਵੱਡ ਆਕਾਰੀ ਚੰਨ ਜਿਸ ਦੇ ਗੁਰੂਤਵੀ ਪ੍ਰਭਾਵ ਹੇਠ ਯੁਰੇਨਸ ਆਪਦਾ ਗ੍ਰਹਿ ਪਥ ਬਦਲ ਲਵੇ ਨੂੰ ਦੂਰਬੀਨ ਦੀ ਮਦਦ ਨਾਲ ਦੇਖਿਆ ਜਾਣਾ ਸੰਭਵ ਹੋਣਾ ਜਰੂਰੀ ਸੀ। ਬੇਸ਼ਕ ਹਰਸਚੇਲ ਨੇ ਯੁਰੇਨਸ ਗ੍ਰਹਿ ਦੇ ਦੋ ਚੰਨਾਂ ਦੀ ਹੋਂਦ ਬਾਰੇ ਜਾਣ ਲਿਆ ਸੀ ਪ੍ਰੰਤੂ ਇਹਨਾਂ ਚੰਨ੍ਹਾਂ ਵਿਚੋਂ ਕੋਈ ਵੀ ਚੰਨ ਏਨਾ ਵੱਡਾ ਨਹੀਂ ਸੀ ਕਿ ਉਹ ਯੁਰੇਨਸ ਦੀ ਗ੍ਰਹਿ ਪਥ ਗਤੀ ਨੂੰ ਪ੍ਰਭਾਵਿਤ ਕਰਨ ਦੇ ਸਮਰੱਥ ਹੋਵੇ । ਇਸ ਤਰ੍ਹਾਂ ਇਹ ਧਾਰਨਾ ਵੀ ਵਿਗਿਆਨੀਆਂ ਦੀ ਸੰਤੁਸ਼ਟੀ ਨਾ ਕਰਾ ਸਕੀ।

ਇਕ ਹੋਰ ਮੱਤ ਅਨੁਸਾਰ ਇਹ ਸੁਝਾਅ ਪੇਸ਼ ਕੀਤਾ ਗਿਆ ਕਿ ਸੰਨ 1781 ਵਿਚ ਯੁਰੇਨਸ ਦੀ ਖੋਜ ਤੋਂ ਠੀਕ ਪਹਿਲਾਂ ਇਸ ਗ੍ਰਹਿ ਨਾਲ ਇਕ ਧੂਮਕੇਤੂ ਟਕਰਾਇਆ ਸੀ ਜਿਸ ਦੇ ਪ੍ਰਭਾਵ ਹੇਠ ਯੁਰੇਨਸ ਨੇ ਆਪਣਾ ਗ੍ਰਹਿ ਪੱਥ ਬਦਲ ਲਿਆ ਪਰੰਤੂ ਤਾਰਾ ਵਿਗਿਆਨੀ ਬੋਓਵਾਰਡ ਨੇ ਲੰਬੇ ਖੋਜ ਕਾਰਜਾਂ ਦੇ ਫਲਸਰੂਪ ਸੰਨ 1820 ਵਿਚ ਜੋ ਤੱਥ ਪੇਸ਼ ਕੀਤੇ ਉਸ ਅਨੁਸਾਰ ਉਪਰੋਕਤ ਘਟਨਾ ਵਾਪਰੀ ਹੀ ਨਹੀਂ ਸੀ। ਇਸ ਤਰ੍ਹਾਂ ਇਹ ਮੱਤ ਵੀ ਸਮੇਂ ਦੀ ਕਸਵੱਟੀ ਉਤੇ ਪੂਰਾ ਨਾ ਉਤਰ ਸਕਿਆ ।

ਚੌਥੇ ਮਤ ਦੇ ਵਿਗਿਆਨੀਆਂ ਦੀ ਰਾਇ ਸੀ ਕਿ ਸ਼ਾਇਦ ਸੂਰਜ ਤੋਂ ਯੁਰੇਨਸ ਦੀ ਇੰਨੀ ਵਧੇਰੇ ਦੂਰੀ ਉਤੇ ਨਿਊਟਨ ਦਾ ਗੁਰੂਤਾ ਖਿੱਚ ਨਿਯਮ ਸਹੀ ਨਹੀਂ ਰਹਿੰਦਾ ਜਿਸ ਕਾਰਨ ਯੁਰੇਨਸ ਦੇ ਗ੍ਰਹਿ ਪਥ ਬਾਰੇ ਪ੍ਰਾਪਤ ਅਨੁਮਾਨ ਅਸਲ ਗ੍ਰਹਿ ਪਥ ਦੇ ਅੰਕੜਿਆਂ ਨਾਲ ਮੇਲ ਨਹੀਂ ਖਾਂਦੇ । ਪ੍ਰੰਤੂ ਸੰਨ 1682 ਵਿਚ ਪ੍ਰਸਿੱਧ ਤਾਰਾ ਵਿਗਿਆਨੀ ਐਡਮੰਡ ਹੈਲੇ ਨੇ ਨਿਊਟਨ ਦੇ ਗੁਰੂਤਾ ਖਿੱਚ ਦੇ ਨਿਯਮ ਦੀ ਵਰਤੋਂ ਨਾਲ ਇਹ ਭਵਿੱਖਬਾਣੀ ਕੀਤੀ ਸੀ ਕਿ ਉਸ ਵਰ੍ਹੇ ਨਜ਼ਰ ਆਇਆ ਧੂਮਕੇਤੂ 76 ਵਰ੍ਹਿਆਂ ਪਿੱਛੋਂ ਫਿਰ ਦਿਖਾਈ ਦੇਵੇਗਾ। ਸੰਨ 1682 ਵਿਚ ਹੀ ਇਹ ਧੂਮਕੇਤੂ ਯੁਰੇਨਸ ਗ੍ਰਹਿ ਦੇ ਪਰਲੇ ਪਾਰ ਚਲਾ ਗਿਆ ਸੀ ਪਰੰਤੂ ਪੂਰੇ 76 ਸਾਲਾਂ ਪਿਛੋਂ ਸੰਨ 1758 ਵਿਚ ਇਹ ਧੂਮਕੇਤੂ ਫਿਰ ਰਾਤ ਦੇ ਅੰਬਰ ਵਿਚ ਆ ਪ੍ਰਗਟ ਹੋਇਆ । ਇਸ ਤਰਾਂ ਹੈਲੇ ਦੀ ਭਵਿੱਖਬਾਣੀ ਸੱਚ ਸਾਬਤ ਹੋਈ ਤੇ ਇਹ ਵੀ ਸਪਸ਼ਟ ਹੋ ਗਿਆ ਕਿ ਬਹੁਤ ਵਧੇਰੇ ਦੂਰੀਆਂ ਉਤੇ ਵੀ ਨਿਊਟਨ ਦਾ ਗੁਰੂਤਾ ਖਿੱਚ ਨਿਯਮ ਆਪਣੇ ਉਚਿਤ ਰੂਪ ਵਿਚ ਲਾਗੂ ਰਹਿੰਦਾ ਹੈ । ਇਸ ਤਰਾਂ ਚੌਥੇ ਮੱਤ ਦੀ ਧਾਰਨਾ ਵੀ ਵਿਗਿਆਨ ਦੀ ਕਸਵੱਟੀ ਉਤੇ ਪੂਰੀ ਨਾ ਉਤਰ ਸਕੀ।

ਇੱਕ ਹੋਰ ਧਾਰਨਾ ਇਹ ਸੀ ਕਿ ਯੁਰੇਨਸ ਦੇ ਪਰਲੇ ਪਾਰ ਇੱਕ ਹੋਰ ਗ੍ਰਹਿ (ਅੱਠਵਾਂ ਗ੍ਰਹਿ) ਹੋ ਸਕਦਾ ਹੈ ਜੋ ਆਪਣੇ ਗੁਰੂਤਵੀ ਪ੍ਰਭਾਵ ਕਾਰਨ ਯੁਰੇਨਸ ਗ੍ਰਹਿ ਨੂੰ ਉਸ ਦੇ ਗ੍ਰਹਿ ਪੱਥ ਤੋਂ ਭਟਕਾ ਰਿਹਾ ਹੈ ।

ਸੰਨ 1835 ਵਿਚ ਹੈਲੇ ਦਾ ਧੂਮਕੇਤੂ ਦੁਬਾਰਾ ਸਾਡੇ ਅੰਬਰ ਵਿਚ ਆ ਪ੍ਰਗਟ ਹੋਇਆ । ਤਦ ਤਕ ਤਾਰਾ ਵਿਗਿਆਨੀ ਉਪਰ ਵਰਨਣ ਪਹਿਲੇ ਚਾਰ ਮੱਤਾਂ ਦੀ ਅਸਫਲਤਾ ਬਾਰੇ ਜਾਣੂ ਹੋ ਚੁੱਕੇ ਸਨ। ਹੁਣ ਉਨ੍ਹਾਂ ਆਪਣਾ ਧਿਆਨ ਪੰਜਵੀਂ ਧਾਰਨਾ ਦੀ ਜਾਂਚ ਉਤੇ ਲਗਾਇਆ । ਧੂਮਕੇਤੂ ਦੀ ਆਮਦ ਦੇ ਰੌਲੇ ਗੌਲੇ ਨੇ 16 ਸਾਲਾ ਨੌਜਵਾਨ ਜੋਨ ਕੋਚ ਆਦਮਸ ਨੂੰ ਤਾਰਾ ਵਿਗਿਆਨ ਵੱਲ ਰੁਚਿਤ ਕਰ ਦਿੱਤਾ। ਆਦਮਸ ਨੇ ਸੰਨ 1843 ਵਿਚ ਕੈਂਬਰਿਜ ਯੂਨੀਵਰਸਿਟੀ ਤੋਂ ਗਰੈਜੂਏਸ਼ਨ ਕਰ ਲਈ ਤੇ ਤਦ ਹੀ ਉਸ ਨੇ ਯੁਰੇਨਸ ਦੀ ਗ੍ਰਹਿ ਪਥ ਵਿਘਨਤਾ ਦੀ ਸਮੱਸਿਆ ਨੂੰ ਹੱਲ ਕਰਨ ਦੇ ਯਤਨ ਸ਼ੁਰੂ ਕਰ ਦਿੱਤੇ। ਆਦਮਸ ਦੀ ਧਾਰਨਾ ਸੀ ਕਿ ਇਸ ਵਿਘਟਤਾ ਦਾ ਮੁੱਖ ਕਾਰਨ ਯੁਰੇਨਸ ਦੇ ਪਾਰ ਇੱਕ ਹੋਰ ਗ੍ਰਹਿ ਦੀ ਹੋਂਦ ਹੀ ਹੈ । ਅਕਤੂਬਰ 1845 ਤੱਕ ਉਸ ਨੇ ਇਸ ਸਮੱਸਿਆ ਦਾ ਅੰਦਾਜ਼ਨ ਹੱਲ ਵੀ ਲੱਭ ਲਿਆ ਪ੍ਰੰਤੂ ਸਮਕਾਲੀ ਵਿਗਿਆਨੀਆਂ ਨੇ ਆਦਮਸ ਦੇ ਕੰਮ ਵੱਲ ਕੋਈ ਵਿਸ਼ੇਸ਼ ਧਿਆਨ ਹੀ ਨਾ ਦਿੱਤਾ ।

ਤਦ ਹੀ 10 ਨਵੰਬਰ 1845 ਨੂੰ ਫਰਾਂਸੀਸੀ ਵਿਗਿਆਨ ਅਕਾਦਮੀ ਦੀ ਮੀਟਿੰਗ ਵਿਚ ਤਾਰਾ ਵਿਗਿਆਨੀ ਜੀਨ ਜੋਸਫ਼ ਲੇਵੇਰੀਅਰ ਨੇ ਇੱਕ ਖੋਜ ਪੱਤਰ ਪੇਸ਼ ਕਰਦੇ ਹੋਏ ਦੱਸਿਆ ਕਿ ਯੁਰੇਨਸ ਬਾਹਰੀ ਪ੍ਰਭਾਵਾਂ ਦੇ ਅਸਰ ਹੇਠ ਆਪਣੇ ਮਿੱਥੇ ਹੋਏ ਗ੍ਰਹਿ ਪੱਥ ਤੋਂ ਭਟਕ ਚੁੱਕਾ ਹੈ । ਇਸ ਸਮੇਂ ਹੀ ਰਾਇਲ ਗਰੀਨਵਿਚ ਆਬਜਰਵੇਟਰੀ ਦਾ ਸ਼ਾਹੀ ਤਾਰਾ ਵਿਗਿਆਨੀ ਜਾਰਜ ਬੀਲੇਡ, ਲੇਵੇਰੀਅਰ ਦੇ ਕਾਰਾਂ ਤੋਂ, ਆਦਮਸ ਦੇ ਗਣਨਾ ਕਾਰਜਾਂ ਨਾਲੋਂ ਵਧੇਰੇ ਪ੍ਰਭਾਵਿਤ ਹੋਇਆ। ਲੇਵੇਰੀਅਰ ਨੇ ਲੰਬੇ ਗਣਨਾ ਕਾਰਜਾਂ ਉਪਰੰਤ 'ਅੱਠਵੇਂ ਗ੍ਰਹਿ' ਦੀ ਸਥਿਤੀ ਦੀ ਭਵਿੱਖਬਾਣੀ ਵੀ ਕਰ ਦਿੱਤੀ ਸੀ। ਬੇਸ਼ੱਕ ਇਸ ਤਰ੍ਹਾਂ ਫਰਾਂਸੀਸੀ ਵਿਗਿਆਨੀ ਲੇਵੇਰੀਅਰ ਵਿਸ਼ਲੇਸ਼ਣਾਤਮਕ ਤੌਰ ਤੇ ਅੱਠਵੇਂ ਗ੍ਰਹਿ ਨੂੰ ਜਾਨਣ ਵਿਚ ਸਫਲ ਹੋ ਗਿਆ ਪਰੰਤੂ ਉਸ ਦੇ ਇਸ ਕਾਰਜ ਦੀ ਪ੍ਰਯੋਗਿਕ ਪੁਸ਼ਟੀ ਹੋਣੀ ਅਜੇ ਬਾਕੀ ਸੀ।

ਜੁਲਾਈ 9, 1946 ਨੂੰ ਸ਼ਾਹੀ ਤਾਰਾ ਵਿਗਿਆਨੀ ਏਅਰੀ ਨੇ ਕੈਂਬਰਿਜ ਆਬਜ਼ਰਵੇਟਰੀ ਵਿਖੇ ਮੌਜੂਦ ਸ਼ਕਤੀਸ਼ਾਲੀ ਦੂਰਬੀਨ ਦੀ ਵਰਤੋਂ ਨਾਲ ਪ੍ਰੋਫੈਸਰ ਜੇਮਜ਼ ਚੇਲਿਸ ਨੂੰ ਇਸ ਸੁਝਾਏ ਗਏ ਨਵੇਂ ਗ੍ਰਹਿ ਦੀ ਪ੍ਰਯੋਗਿਕ ਪੁਸ਼ਟੀ ਕਰਨ ਦਾ ਆਦੇਸ਼ ਦਿੱਤਾ ਪਰੰਤੂ ਚੇਲਿਸ ਦੇ ਖੋਜ ਕਾਰਜ ਬਹੁਤ ਹੌਲੀ ਗਤੀ ਨਾਲ ਅੱਗੇ ਵਧਦੇ ਗਏ ।

ਅਗਸਤ 31, 1846 ਨੂੰ ਲੇਵੇਰੀਅਰ ਨੇ ਆਪਣੇ ਤੀਸਰੇ ਖੋਜ ਪੱਤਰ ਵਿਚ ਕੈਪਰੀਕੋਰਨ ਤਾਰਾ ਸਮੂਹ ਬਣਤਰ ਵਿਚ ਡੈਲਟਾ ਤਾਰੇ ਦੇ ਨੇੜੇ ਇਸ ਨਵੇਂ ਗ੍ਰਹਿ ਦੀ ਸੰਭਾਵੀ ਸਥਿਤੀ ਦਾ ਵਰਨਣ ਕੀਤਾ । ਲੇਵੇਰੀਅਰ ਦੇ ਸਹਿ ਖੋਜੀ ਤਾਂ ਇਕ ਪਾਸੇ ਪੈਰਿਸ ਆਬਜ਼ਰਵੇਟਰੀ ਦਾ ਡਾਇਰੈਕਟਰ ਵੀ ਇਸ ਨਵੇਂ ਗ੍ਰਹਿ ਦੀ ਖੋਜ ਪ੍ਰਤੀ ਵਧੇਰੇ ਉਤਸ਼ਾਹਜਨਕ ਨਹੀਂ ਸੀ।

ਤਲ ਲੇਵੇਰੀਅਰ ਦੇ ਸਬਰ ਦਾ ਪਿਆਲਾ ਛਲਕ ਪਿਆ।



ਉਸਨੇ 18 ਸਤੰਬਰ 1846 ਨੂੰ ਬਰਲਿਨ ਆਬਜਰਵੇਟਰੀ ਦੇ ਤਾਰਾ ਵਿਗਿਆਨੀ ਜੋਹਾਨ ਗੈਲੇ ਨੂੰ ਅੰਬਰ ਵਿਚ ਇਸ ਨਵੇਂ ਗ੍ਰਹਿ ਦੀ ਸਥਿਤੀ ਜਾਂਚਣ ਲਈ ਇਕ ਬੇਨਤੀ ਪੱਤਰ ਭੇਜਿਆ । ਬਰਲਿਨ ਆਬਜ਼ਰਵੇਟਰੀ ਦਾ ਨਿਰਦੇਸ਼ਕ ਜੋਹਾਨ ਐਨਕੇ ਵੀ ਲੇਵੇਰੀਅਰ ਦੀ ਖੋਜ ਪ੍ਰਤੀ ਉਤਸ਼ਾਹਜਨਕ ਸਿੱਧ ਨਾ ਹੋਇਆ ਪ੍ਰੰਤੂ ਗੈਲੇ ਨੇ ਇੱਕ ਨੌਜਵਾਨ ਵਿਦਿਆਰਥੀ ਹੇਨਰਿੱਚ ਡੀ.ਅਰੈਸਟ ਦੀ ਮਦਦ ਨਾਲ ਬਰਲਿਨ ਆਬਜ਼ਰਵੇਟਰੀ ਵਿਖੇ ਇਸ ਗ੍ਰਹਿ ਦੀ ਅੰਬਰ ਵਿਚ ਸਥਿਤੀ ਜਾਂਚਣ ਦੀ ਆਗਿਆ ਪ੍ਰਾਪਤ ਕਰ ਹੀ ਲਈ।

23 ਸਤੰਬਰ 1846 ਨੂੰ ਬਰਲਿਨ ਆਬਜ਼ਰਵੇਟਰੀ ਦੀ ਪ੍ਰਸਿੱਧ ਫਾਰਨਹੋਫਰ ਦੂਰਬੀਨ ਨਵੇਂ ਗ੍ਰਹਿ ਦੀ ਸੁਝਾਈ ਗਈ ਸਥਿਤੀ ਵੱਲ ਸੇਧ ਦਿੱਤੀ ਗਈ। ਕੈਪਰੀਕੋਰਨ ਤਾਰਾ-ਸਮੂਹ ਦਾ ਇੱਕ ਨਵਾਂ ਤਾਰਾ-ਨਕਸ਼ਾ ਇਨ੍ਹੀ ਦਿਨੀਂ ਹੀ ਬਰਲਿਨ ਆਬਜ਼ਰਵੇਟਰੀ ਵਿਖੇ ਉਪਲਬਧ ਹੋਇਆ ਸੀ। ਗੈਲੇ, ਦੂਰਬੀਨ ਰਾਹੀਂ ਤਾਰਿਆਂ ਦੀ ਸਥਿਤੀ ਜਾਂਚਦਾ ਤੇ ਡੀ.ਅਰੈਸਟ ਇਸ ਨਕਸ਼ੇ ਉਤੇ ਤਾਰਿਆਂ ਦੇ ਸਾਧਨਾਂ ਨੂੰ ਨਿਸ਼ਾਨ ਲਗਾਉਂਦਾ ਜਾਂਦਾ। ਇੰਜ ਅਜੇ ਕੁਝ ਹੀ ਤਾਰੇ ਜਾਂਚੇ ਗਏ ਸਨ ਕਿ ਅਚਾਨਕ ਡੀ.ਅਰੈਸਟ ਚਹਿਕ ਉਠਿਆ । ਹੁਣੇ ਹੁਣੇ ਜਾਂਚੀ ਪੁਲਾੜੀ ਵਸਤੂ ਤਾਂ ਨਕਸ਼ੇ ਉਤੇ ਹੈ ਹੀ ਨਹੀਂ ਸੀ। ਖੁਸ਼ੀ ਨਾਲ ਉਤੇਜਿਤ ਹੋਏ ਡੀ.ਅਰੈਸਟ ਨੇ ਤੁਰੰਤ ਹੀ ਆਬਜ਼ਰਵੇਟਰੀ ਨਿਰਦੇਸ਼ਕ ਐਨਕੇ ਨੂੰ ਦੂਰਬੀਨ ਰਾਹੀਂ ਇਸ ਨਵੇਂ 'ਪੁਲਾੜੀ ਪਿੰਡ' ਨੂੰ ਦੇਖਣ ਲਈ ਬੁਲਾ ਲਿਆ। ਅਗਲੀ ਰਾਤ ਤਾਂ ਇਸ 'ਪੁਲਾੜੀ ਪਿੰਡ' ਦੀ ਹਰਕਮ ਬਿਲਕੁਲ ਹੀ ਸਪਸ਼ਟ ਸੀ।

25 ਸਤੰਬਰ ਨੂੰ ਗੈਲੇ ਨੇ ਲੇਵੇਰੀਅਰ ਨੂੰ ਜੇਤੂ ਖੁਸ਼ੀ ਨਾਲ ਪੱਤਰ ਲਿਖਦੇ ਹੋਏ ਕਿਹਾ, "ਉਹ ਗ੍ਰਹਿ ਜਿਸ ਦੀ ਸਥਿਤੀ ਤੁਸੀਂ ਸੁਝਾਈ ਸੀ, ਉਹ ਸੱਚ ਹੀ ਹੋਂਦ ਰੱਖਦਾ ਹੈ। ਮਾਹਿਰਾਂ ਨੇ ਇਸ ਗ੍ਰਹਿ ਨੂੰ ਨੇਪਚੂਨ ਦਾ ਨਾਂ ਦਿੱਤਾ।

ਤਦ ਹੀ ਪ੍ਰੋਫੈਸਰ ਚੈਲਿਸ ਨੂੰ ਆਪਣੀ ਸੁਦ੍ਰਿੜ੍ਹਤਾ ਦੀ ਘਾਟ ਦਾ ਅਹਿਸਾਸ ਹੋਇਆ। ਜੇ ਕਿਧਰੇ ਉਹ ਆਦਮਸ ਦੇ ਗਣਨਾ ਕਾਰਜਾਂ ਉਤੇ ਵਿਸ਼ਵਾਸ ਕਰਨ ਸਮੇਂ ਸਿਰ ਅੱਠਵੇਂ ਗ੍ਰਹਿ ਨੂੰ ਲੱਭਣ ਦਾ ਯਤਨ ਕਰਦਾ ਤਾਂ ਉਹ ਜਰੂਰ ਹੀ ਨੇਪਚੂਨ ਦੇ ਲੱਭਣ ਦਾ ਸਿਹਰਾ ਪ੍ਰਾਪਤ ਕਰ ਲੈਂਦਾ । ਤਦ ਚੇਲਿਸ ਨੇ ਆਦਮਸ ਦੇ ਗਣਨਾ ਕਾਰਜਾਂ ਤੇ ਖੋਜ ਕਾਰਜਾਂ ਬਾਰੇ ਵਿਸਥਾਰਪੂਰਵਕ ਵਰਨਣ ਕੀਤਾ। ਤਦ ਹੀ ਸ਼ਾਹੀ ਤਾਰਾ ਵਿਗਿਆਨੀ ਏਅਰੀ ਤੇ ਪ੍ਰੋਫੈਸਰ ਆਪਣੇ ਲਾਪ੍ਰਵਾਹੀ ਵਾਲੇ ਰਵੱਈਏ ਕਾਰਨ ਬ੍ਰਿਟੇਨ ਵਿਖੇ ਕਾਫੀ ਨੁਕਤਾਚੀਨੀ ਦਾ ਸ਼ਿਕਾਰ ਹੋਏ । ਚੇਲਿਸ ਨੂੰ ਇਹ ਮੰਨਣਾ ਪਿਆ ਕਿ ਸੰਨ 1845 ਵਿਚ ਸਿਰਫ ਸਿਧਾਂਤਕ ਗਣਨਾ ਕਾਰਜਾਂ ਉਤੇ ਵਿਸ਼ਵਾਸ ਕਰਦੇ ਹੋਏ ਪ੍ਰੇਖਣ ਕਾਰਜ ਕਰਨਾ ਉਸ ਨੂੰ ਵਧੇਰੇ ਉਚਿਤ ਨਹੀਂ ਸੀ ਜਾਪਿਆ।

ਪ੍ਰੰਤੂ ਨਵੰਬਰ 1846 ਵਿਚ ਆਦਮਸ ਨੂੰ ਯੁਰੇਨਸ ਨੇ ਨੇਪਚੂਨ ਬਾਰੇ ਆਪਣੇ ਖੋਜ ਨਤੀਜੇ ਪੇਸ਼ ਕਰਨ ਲਈ ਸ਼ਾਹੀ ਤਾਰਾ ਵਿਗਿਆਨ ਅਕਾਦਮੀ ਵਲੋਂ ਸੱਦਾ ਦਿੱਤਾ ਗਿਆ। ਆਦਮਸ ਦੇ ਇਸ ਸਮੱਸਿਆ ਬਾਰੇ ਸੁਚੱਜੇ ਵਿਸ਼ਲੇਸ਼ਣ ਨੇ ਸਾਰਿਆਂ ਨੂੰ ਤਸੱਲੀ ਕਰਵਾ ਦਿੱਤੀ ਕਿ ਆਦਮਸ ਨੇ ਅੱਠਵੇਂ ਗ੍ਰਹਿ ਦੀ ਸਮੱਸਿਆ ਬਾਰੇ ਡਾਢੀ ਲਗਨ ਨਾਲ ਲੰਬੇ ਅਰਸੇ ਤੱਕ ਖੋਜ ਕਾਰਜ ਕੀਤੇ ਸਨ।

ਸਮੇਂ ਦੇ ਗੁਜਰਨ ਨਾਲ ਨੇਪਚੂਨ ਦੀ ਖੋਜ ਲਈ ਲੇਵੇਰੀਅਰ ਨੂੰ ਫਰਾਂਸੀਸੀ ਬਾਦਸ਼ਾਹ ਲੁਇਸ ਫਿਲਿਪ ਨੇ ਫਰੈਓ ਲੀਜ਼ਨ ਆਫ ਆਨਰ ਦੇ ਕੇ ਸਨਮਾਨਿਤ ਕੀਤਾ। ਬ੍ਰਿਟੇਨ ਦੀ ਰਾਇਲ ਸੁਸਾਇਟੀ ਨੇ ਲੇਵੇਰੀਅਰ ਨੂੰ 'ਕੋਪੇਲ ਮੈਡਲ' ਪ੍ਰਦਾਨ ਕੀਤਾ।

ਨੇਪਚੂਨ ਦੀ ਖੋਜ ਦੇ ਸਿਹਰੇ ਦਾ ਮਸਲਾ ਅੰਤ ਵਿਚ ਜੂਨ 1847 ਵਿਚ ਹੱਲ ਹੋ ਗਿਆ ਜਦ ਬਰਤਾਵਨੀ ਵਿਗਿਆਨ ਵਿਕਾਸ ਸਭਾ ਨੇ ਬ੍ਰਿਸਟੋਲ ਵਿਖੇ ਆਪਣੀ ਮੀਟਿੰਗ ਵਿਚ ਲੇਵੇਰੀਅਰ ਨੂੰ ਸ਼ਾਮਲ ਹੋਣ ਦਾ ਸੱਦਾ ਦਿੱਤਾ। ਤਦ ਤੋਂ ਹੀ ਲੇਵੇਰੀਅਰ ਤੇ ਆਦਮਸ ਨੂੰ ਨੇਪਚੂਨ (ਅੱਠਵੇਂ ਗ੍ਰਹਿ) ਦੇ ਸਹਿਖੋਜੀ ਮੰਨਿਆ ਜਾਣ ਲੱਗ ਪਿਆ ਹੈ।

ਧੰਨਵਾਦ ਸਹਿਤ 'ਪੰਜਾਬੀ ਟ੍ਰਿਬਿਊਨ'

## ਤਰਕਸ਼ੀਲ ਸਾਹਿਤ ਪੜ੍ਹੋ ਤੇ ਪੜ੍ਹਾਓ

ਸਫ਼ਾ 35 ਦੀ ਬਾਕੀ ....

ਕਾਰਾ।" ਸਾਨੂੰ ਉਨ੍ਹਾਂ ਦੀ ਗੱਲ ਸਮਝ ਨਹੀਂ ਆ ਰਹੀ ਸੀ ਕਿ ਆਖਿਰ ਉਹ ਕਹਿਣਾ ਕੀ ਚਾਹੁੰਦੇ ਹਨ। ਇਸ ਲਈ ਮੈਂ ਉਨ੍ਹਾਂ ਨੂੰ ਗੱਲ ਸਪਸ਼ਟ ਕਰਨ ਲਈ ਕਿਹਾ ਕਿ ਉਹ ਮੈਨੂੰ ਸਾਰੀ ਗੱਲ ਅਰਾਮ ਨਾਲ ਦੱਸਣ।

ਜਦੋਂ ਉਨ੍ਹਾਂ ਨੇ ਮੈਨੂੰ ਤੇ ਦੀਪੇ ਨੂੰ ਸਾਰੀ ਗੱਲ ਦੱਸੀ ਤਾਂ ਅਸੀਂ ਹੱਸ ਹੱਸ ਦੂਹਰੇ ਹੋਣ ਲੱਗੇ। ਸਾਨੂੰ ਉਨ੍ਹਾਂ ਦੀ ਮੂਰਖਤਾ ਅਤੇ ਪਿਛਾਂਹ-ਖਿੱਚੂ ਸੋਚ 'ਤੇ ਤਰਸ ਵੀ ਆਇਆ। ਉਹ ਹੈਰਾਨ ਹੋਏ ਸਾਡੇ ਵੱਲ ਵੇਖ ਰਹੇ ਸਨ। ਸੁਰਿੰਦਰ ਸਾਨੂੰ ਹੱਸਦੇ ਹੋਇਆਂ ਵੇਖ ਕੇ ਗੁੱਸੇ ਨਾਲ ਬੋਲਿਆ, "ਓਏ, ਤੁਸੀਂ ਦੰਦ ਕੱਢ ਰਹੇ ਹੋ, ਸਾਨੂੰ ਆਪਣੀ ਜਾਨ ਦੀ ਪਈ ਐ।"

ਮੈਂ ਉਨ੍ਹਾਂ ਨੂੰ ਦੱਸਿਆ ਕਿ ਨਲਕੇ ਦਾ ਕੁਨੈਕਸ਼ਨ ਅੰਡਰ-ਗਰਾਊਂਡ ਪਾਇਪ ਰਾਹੀਂ ਵਾਟਰ ਵਰਕਸ ਨਾਲ ਵੀ ਹੈ ਅਤੇ ਜ਼ਮੀਨੀ ਪਾਣੀ ਨਾਲ ਵੀ। ਇਸ ਲਈ ਜਦੋਂ ਵਾਟਰ ਵਰਕਸ ਦਾ ਪਾਣੀ ਆਉਂਦਾ ਹੈ ਤਾਂ ਨਲਕਾ ਪਾਣੀ ਦੇ ਦਬਾਅ ਨਾਲ ਆਪਣੇ ਆਪ ਗਿੜਨ ਲੱਗਦਾ ਹੈ। ਇਹ ਗੱਲ ਮੈਨੂੰ ਅਤੇ ਦੀਪੇ ਨੂੰ ਮਕਾਨ ਮਾਲਕ ਨੇ ਦੱਸੀ ਸੀ ਕਿ ਪਾਣੀ ਦੀ ਮਕਾਨ ਵਿਚ ਕੋਈ ਕਿੱਲਤ ਨਹੀਂ ਹੈ, ਇਸ ਵਿਚ ਵਾਟਰ ਵਰਕਸ ਦਾ ਪਾਣੀ ਵੀ ਆਉਂਦਾ ਹੈ ਅਤੇ ਤੁਸੀਂ ਨਲਕਾ ਗੇੜਕੇ ਜ਼ਮੀਨੀ ਪਾਣੀ ਵੀ ਕੱਢ ਸਕਦੇ ਹੋ। ਗੱਲ ਸਾਫ ਹੋਣ 'ਤੇ ਸਾਰੇ ਸਾਥੀ ਸ਼ਰਮਿੰਦੇ ਜਿਹੇ ਹੋ ਗਏ। ਉਹ ਇਸ ਘਟਨਾ ਤੋਂ ਬਾਅਦ ਮੇਰੀ ਸੋਚ ਵਾਲੇ ਹੀ ਬਣ ਗਏ। ਉਨ੍ਹਾਂ ਨੂੰ ਸਮਝ ਆ ਗਈ ਕਿ ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਜ਼ਰੂਰ ਹੁੰਦਾ ਹੈ, ਲੋੜ ਹੁੰਦੀ ਹੈ ਉਸ ਕਾਰਨ ਨੂੰ ਪੜਤਾਲ ਕੇ ਖੋਜਣ ਦੀ।

- **ਅੰਧਵਿਸ਼ਵਾਸ ਇੱਕ ਅਜਿਹੀ ਸੰਘਣੀ ਧੁੰਦ ਹੈ, ਜਿਸ ਵਿੱਚ ਅਖੌਤੀ ਗੁਰੂਆਂ ਦੇ ਸਮੁੱਚੇ ਗੁਨਾਹ ਲੁਕ ਜਾਂਦੇ ਹਨ ।**
- **ਜ਼ਿਹਨੀ ਗੁਲਾਮ ਸਿਰਜਣਾਤਮਕ ਕੰਮ ਨਹੀਂ ਕਰ ਸਕਦਾ ।**
- **ਅਤਿਅੰਤ ਸਿੱਧਾ ਸੁਭਾਅ ਵੀ ਠੀਕ ਨਹੀਂ । ਵਣ ਵਿੱਚ ਦੇਖੋ, ਸਿੱਧੇ ਦਰੱਖਤ ਹੀ ਕੱਟੇ ਜਾਂਦੇ ਹਨ ਅਤੇ ਟੇਢੇ-ਮੇਢੇ ਖੜ੍ਹੇ ਰਹਿੰਦੇ ਹਨ ।**

# ਤਰਕਸ਼ੀਲਤਾ ਦੇ ਰਾਹ 'ਤੇ...

ਤਰਕਸ਼ੀਲ ਬਨਣ ਤੋਂ ਪਹਿਲਾਂ ਮੈਂ ਅਖਬਾਰਾਂ ਵਿਚ ਤਰਕਸ਼ੀਲਾਂ ਦੁਆਰਾ ਹੱਲ ਕੀਤੇ ਕੇਸਾਂ ਦੀਆਂ ਖ਼ਬਰਾਂ ਅਕਸਰ ਪੜ੍ਹਦਾ ਰਹਿੰਦਾ ਸੀ, ਜਿਨ੍ਹਾਂ ਨੂੰ ਪੜ੍ਹਕੇ ਬੜੀ ਹੈਰਾਨੀ ਹੁੰਦੀ ਕਿ ਇਹ ਤਰਕਸ਼ੀਲ ਕਿਹੋ ਜਿਹੇ ਮਨੁੱਖ ਹਨ, ਜੋ ਭੂਤਾਂ-ਪ੍ਰੇਤਾਂ ਨੂੰ ਮਿੰਟਾਂ ਸਕਿੰਟਾਂ ਵਿਚ ਹੀ ਕਾਬੂ ਕਰ ਲੈਂਦੇ ਹਨ। ਪਹਿਲਾਂ ਮੈਂ ਇਹੀ ਸਮਝਦਾ ਸੀ ਕਿ ਤਰਕਸ਼ੀਲਾਂ ਕੋਲ ਵੀ ਕੋਈ ਗ਼ੈਬੀ ਸ਼ਕਤੀ ਜਾਂ ਕਾਲਾ ਇਲਮ ਹੈ ਜਿਸ ਦੀ ਵਰਤੋਂ ਨਾਲ ਇਹ ਭੂਤਾਂ ਪ੍ਰੇਤਾਂ ਨੂੰ ਵੱਸ ਵਿਚ ਕਰ ਲੈਂਦੇ ਹਨ ਪ੍ਰੰਤੂ ਲੋਕਾਂ ਨੂੰ ਇਸ ਬਾਰੇ ਸਹੀ ਜਾਣਕਾਰੀ ਨਹੀਂ ਦਿੰਦੇ ।

ਅਜਿਹੇ ਕੇਸਾਂ ਨਾਲ ਸਬੰਧਤ ਇੱਕ ਘਟਨਾ ਸਾਡੇ ਪਰਿਵਾਰ ਵਿਚ ਵੀ ਵਾਪਰੀ। ਮੇਰੀ ਵੱਡੀ ਭੈਣ ਜਿਸ ਨੂੰ ਵਿਆਹਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ, ਆਪਣੇ ਸਹੁਰੇ ਘਰ ਵਿਚ ਅਜੀਬ ਜਿਹੀਆਂ ਹਰਕਤਾਂ ਕਰਨ ਲੱਗ ਪਈ। ਜਦ ਵੀ ਕਮਰੇ ਅੰਦਰ ਜਾਂਦੀ ਤਾਂ ਉਸ ਨੂੰ ਡਰ ਜਿਹਾ ਲੱਗਣ ਲੱਗ ਜਾਂਦਾ ਤੇ ਉਹ ਚੀਕਾਂ ਮਾਰਦੀ ਹੋਈ ਬਾਹਰ ਨੂੰ ਭੱਜ ਤੁਰਦੀ। ਕਦੇ ਕਦੇ ਆਪਣੇ ਆਪ ਬੜ-ਬੜਾਉਣ ਲੱਗ ਜਾਂਦੀ। ਉਸ ਦੇ ਸਹੁਰੇ ਪਰਿਵਾਰ ਵਾਲੇ ਇਸ ਨੂੰ 'ਓਪਰੀ ਕਸਰ' ਸਮਝਣ ਲੱਗ ਪਏ। ਉਨ੍ਹਾਂ ਨੇ ਕਈ ਚੇਲਿਆਂ ਤੋਂ ਪੁੱਛਾਂ ਲਈਆਂ । ਹਰ ਇੱਕ ਦਾ ਇਹੀ ਕਹਿਣਾ ਸੀ ਕਿ ਇਸ ਨੂੰ ਕੋਈ ਪ੍ਰੇਤ ਚਿੰਬੜੀ ਹੋਈ ਹੈ । ਜਦੋਂ ਉਸਦੇ ਸਹੁਰੇ ਪਰਿਵਾਰ ਵਾਲਿਆਂ ਨੇ ਇਸ ਬਾਰੇ ਸਾਡੇ ਨਾਲ ਗੱਲਬਾਤ ਕੀਤੀ ਤਾਂ ਅਸੀਂ ਉਨ੍ਹਾਂ ਨੂੰ ਕਿਹਾ ਕਿ ਉਹ ਇਕ ਵਾਰ ਤਰਕਸ਼ੀਲ ਸੁਸਾਇਟੀ ਵਾਲਿਆਂ ਨੂੰ ਮਿਲ ਕੇ ਵੇਖ ਲੈਣ । ਜੇਕਰ ਫਿਰ ਵੀ ਕੋਈ ਫਰਕ ਨਾ ਪਿਆ ਤਾਂ ਬੇਸ਼ਕ ਉਹ ਜਿਹੜੇ ਮਰਜ਼ੀ ਸਾਧ ਜਾਂ ਸਿਆਣੇ ਕੋਲ ਚਲੇ ਜਾਣ। ਇਸ ਤੇ ਉਨ੍ਹਾਂ ਤਰਕਸ਼ੀਲ ਆਗੂ ਰਾਮ ਸਵਰਨ ਲੱਖੇਵਾਲੀ ਨਾਲ ਸੰਪਰਕ ਕੀਤਾ। ਦਸ ਪੰਦਰਾਂ ਦਿਨਾਂ ਬਾਅਦ ਹੀ ਮੇਰੀ ਭੈਣ ਬਿਲਕੁਲ ਠੀਕ ਠਾਕ ਹੋ ਗਈ। ਉਸ ਦਿਨ ਤੋਂ ਬਾਅਦ ਅੱਜ ਤੱਕ ਉਸ ਨੂੰ ਦੁਬਾਰਾ ਕਦੇ ਵੀ ਡਰ ਨਹੀਂ ਲੱਗਿਆ । ਇਸ ਘਟਨਾ ਨੇ ਮੇਰੇ ਦਿਲ ਉਤੇ ਡੂੰਘਾ ਅਸਰ ਕੀਤਾ। ਮੈਂ ਆਪਣੇ ਦਿਲ ਅੰਦਰ ਇਹ ਪੱਕੀ ਧਾਰਨਾ ਧਾਰ ਲਈ ਕਿ ਮੈਂ ਵੀ ਇਕ ਦਿਨ ਜਰੂਰ ਤਰਕਸ਼ੀਲ ਬਣਾਂਗਾ ਅਤੇ ਅਜਿਹੇ ਕੇਸਾਂ ਦੇ ਰਹੱਸ ਬਾਰੇ ਜਾਣੂੰ ਹੋਵਾਂਗਾ।

ਇਸ ਘਟਨਾ ਤੋਂ ਕੁਝ ਮਹੀਨੇ ਬਾਅਦ ਹੀ ਸਾਡੇ ਪਿੰਡ ਵਿਚ ਇਕ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਨੂੰ ਦੇਖਣ ਤੋਂ ਬਾਅਦ ਮੇਰੇ ਮਨ ਅੰਦਰ ਇਕ ਚੇਤਨਾ ਜਿਹੀ ਪੈਦਾ ਹੋਣ ਲੱਗੀ। ਮੈਨੂੰ ਲੱਗਿਆ ਕਿ ਦੁਨੀਆਂ ਵਿਚ ਲੋਕਾਂ ਦੇ ਜੇਕਰ ਕੋਈ ਸੱਚੇ ਹਮਦਰਦ ਹਨ ਤਾਂ ਉਹ ਕੇਵਲ ਤਰਕਸ਼ੀਲ ਹੀ ਹੋ ਸਕਦੇ ਹਨ। ਕੋਈ ਲੀਡਰ, ਅਖੌਤੀ ਸਾਧ ਜਾਂ ਧਰਮਾਂ ਦੇ ਠੇਕੇਦਾਰ ਨਹੀਂ ।

ਮੈਂ ਅਗਲੇ ਦਿਨ ਹੀ ਸਾਡੇ ਪਿੰਡ ਦੇ ਤਰਕਸ਼ੀਲ ਮੈਂਬਰ ਲਖਵਿੰਦਰ ਹਾਲੀ ਨੂੰ ਮਿਲਿਆ ਅਤੇ ਉਸਨੂੰ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣਨ ਦੀ ਇੱਛਾ ਜ਼ਾਹਿਰ ਕੀਤੀ ਤਾਂ ਉਸ ਨੇ ਕਿਹਾ ਕਿ ਤੂੰ ਤਾਂ ਸੱਚੇ ਸੌਦੇ ਵਾਲਿਆਂ ਦਾ ਕੱਟੜ ਪ੍ਰੇਮੀ ਹੈਂ । ਉਸ ਨੇ ਮੇਰੀ ਗੱਲ ਨੂੰ ਮਜ਼ਾਕ ਹੀ ਸਮਝਿਆ । ਪਰੰਤੂ ਮੇਰੇ ਵਾਰ ਵਾਰ ਕਹਿਣ ਤੇ ਉਸਨੂੰ ਵਿਸ਼ਵਾਸ ਹੋ ਗਿਆ ਅਤੇ ਉਸਨੇ ਮੈਨੂੰ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣਨ ਲਈ ਮੁੱਢਲੀਆਂ ਸ਼ਰਤਾਂ ਦੱਸੀਆਂ ਜਿਸ ਤੇ ਮੈਂ ਪੂਰਨ ਸਹਿਮਤੀ ਜਤਾ ਦਿੱਤੀ। ਮੈਨੂੰ ਆਪਣੇ ਤਰਕਸ਼ੀਲ ਹੋਣ ਤੇ ਮਾਣ ਹੈ ਅਤੇ ਸਦਾ ਰਹੇਗਾ।

**ਗਿੰਦਰ ਕਿਲਾ ਨੌ**

---

## ਸਹੀ ਰਾਹ

ਗੱਲ ਉਨ੍ਹਾਂ ਦਿਨਾਂ ਦੀ ਹੈ ਜਦੋਂ ਮੈਂ ਆਪਣੀ ਗਰੈਜੂਏਸ਼ਨ ਦੀ ਪੜ੍ਹਾਈ ਹਾਲੇ ਪੂਰੀ ਕੀਤੀ ਹੀ ਸੀ। ਮੈਨੂੰ ਇਕ ਧਾਗਾ ਮਿੱਲ ਵਿਚ ਚੰਗੀ ਪ੍ਰਾਈਵੇਟ ਨੌਕਰੀ ਮਿਲ ਗਈ। ਮਿੱਲ ਚੌਵੀ ਘੰਟੇ ਚਲਦੀ ਸੀ, ਇਸ ਲਈ ਰਾਤ ਜਾਂ ਸ਼ਾਮ ਨੂੰ ਵੀ ਡਿਊਟੀ ਕਰਨੀ ਪੈਂਦੀ ਸੀ। ਸ਼ਾਮ ਦੀ ਸ਼ਿਫਟ ਗਿਆਰਾਂ ਵਜੇ ਖਤਮ ਹੁੰਦੀ ਸੀ ਅਤੇ ਬਾਰਾਂ-ਇਕ ਵਜੇ ਸਾਨੂੰ ਮਿੱਲ ਦੀ ਜੀਪ ਮੁਕਤਸਰ ਛੱਡਣ ਆਉਂਦੀ ਸੀ। ਰਸਤੇ ਵਿਚ ਇਕ ਪਾਲੀਟੈਕਨਿਕ ਕਾਲਜ ਪੈਂਦਾ ਸੀ। ਉਸ ਬਾਰੇ ਇਹ ਗੱਲ ਆਸ-ਪਾਸ ਮਸ਼ਹੂਰ ਸੀ ਕਿ ਕਈ ਸਾਲ ਪਹਿਲਾਂ ਇਥੇ ਹੋਸਟਲ ਵਿਚ ਕੁੱਝ ਮੁੰਡਿਆ ਨੇ ਕਿਸੇ ਕੁੜੀ ਦਾ ਬਲਾਤਕਾਰ ਕਰ ਕੇ ਉਸਨੂੰ ਮਾਰ ਦਿੱਤਾ ਸੀ ਅਤੇ ਕਾਲਜ ਕੋਲੋਂ ਲੰਘਦਿਆਂ ਕੁੜੀ ਦੀ ਆਤਮਾ ਉਥੇ ਭਟਕਦੀ ਹੈ ਅਤੇ ਆਤਮਾ ਦੇ ਰੂਪ ਵਿਚ ਕਾਲਜ ਕੋਲ ਇਕ ਬਾਜ਼ ਵਰਗਾ ਅਜੀਬ ਜਿਹਾ ਪੰਛੀ ਰਾਤ ਨੂੰ ਵਿਖਾਈ ਦਿੰਦਾ ਹੈ। ਜਿਨ੍ਹਾਂ ਲੋਕਾਂ ਨੂੰ ਇਸ ਅਫਵਾਹ ਬਾਰੇ ਪਤਾ ਸੀ, ਉਹ ਉੱਥੋਂ ਬੜਾ ਡਰ ਕੇ ਲੰਘਦੇ ਸਨ ਅਤੇ ਜੀਪ ਦਾ ਡਰਾਈਵਰ ਵੀ ਮੈਨੂੰ ਹਰ ਰੋਜ਼ ਪੰਛੀ ਵਿਖਾਉਣ ਦੀ ਗੱਲ ਕਹਿੰਦਾ ਪਰ ਮੈਨੂੰ ਉਸ ਤੇ ਬਿਲਕੁਲ ਯਕੀਨ ਨਹੀਂ ਸੀ। ਪਰ ਇਕ ਦਿਨ ਅਚਾਨਕ ਜਦੋਂ ਅਸੀਂ ਰਾਤ ਨੂੰ ਵਾਪਸ ਆ ਰਹੇ ਸਾਂ ਤਾਂ ਕਾਲਜ ਦੇ ਐਨ ਕੋਲ ਡਰਾਈਵਰ ਨੂੰ ਪਤਾ ਨਹੀਂ ਕੀ ਹੋ ਗਿਆ ਅਤੇ ਉਹ ਬੜੇ ਅਜੀਬ ਜਿਹੇ ਤਰੀਕੇ ਨਾਲ ਜੀਪ ਚਲਾਉਣ ਲੱਗਾ। ਅਸੀਂ ਜੀਪ ਵਿਚ ਬੈਠੇ ਬੁਰੀ ਤਰ੍ਹਾਂ ਡਰ ਅਤੇ ਸਹਿਮ ਗਏ! ਜਦੋਂ ਵੀ ਅੱਗੋਂ ਕੋਈ ਗੱਡੀ ਆਉਂਦੀ ਤਾਂ ਉਹ ਉਸ ਵੱਲ ਹੀ ਸਿੱਧੀ ਕਰ ਦਿੰਦਾ ਅਤੇ ਹਰ ਵਾਰ ਮਸਾਂ ਟੱਕਰ ਹੋਣੋਂ ਬਚਦੀ। ਸਾਡੇ ਵਿਚੋਂ ਕਿਸੇ ਨੂੰ ਵੀ ਜੀਪ ਚਲਾਉਣੀ ਨਹੀਂ ਸੀ ਆਉਂਦੀ ਅਤੇ ਨਾ ਹੀ ਡਰਾਈਵਰ ਕਿਸੇ ਦੀ ਗੱਲ ਸੁਣਦਾ ਸੀ। ਸਾਨੂੰ ਸਾਰਿਆਂ ਨੂੰ ਇਉਂ ਲੱਗਿਆ ਜਿਵੇਂ ਕਾਲਜ ਕੋਲੋਂ ਲੰਘਦਿਆਂ ਉਸ ਵਿਚ ਕੁੜੀ ਦੀ 'ਆਤਮਾ' ਆ ਗਈ ਹੋਵੇ।

ਖ਼ੈਰ! ਕਿਵੇਂ ਨਾ ਕਿਵੇਂ ਅਸੀਂ ਸਾਰੇ ਰੱਬ-ਰੱਬ ਕਰਦੇ ਮੁਕਤਸਰ ਪਹੁੰਚ ਗਏ। ਡਰਾਈਵਰ ਸਾਰਾ ਦਿਨ ਜੀਪ ਵਿਚ ਹੀ ਸੁੱਤਾ ਰਿਹਾ। ਅਗਲੇ ਦਿਨ ਸਵੇਰੇ ਪੜਤਾਲ ਕਰਨ ਤੇ ਪਤਾ ਲੱਗਿਆ ਕਿ ਉਸ ਵਿਚ ਕੋਈ ਆਤਮਾ ਨਹੀਂ ਸੀ ਆਈ ਸਗੋਂ ਉਸ ਨੇ ਰਾਤ ਨੂੰ ਕੁੱਝ ਜ਼ਿਆਦਾ ਹੀ ਨਸ਼ਾ ਕੀਤਾ ਹੋਇਆ ਸੀ ਜਿਸ ਕਰਕੇ ਉਹ ਅਜਿਹੀਆਂ ਹਰਕਤਾਂ ਕਰਦਾ ਰਿਹਾ। ਉਸਨੂੰ ਅਗਲੇ ਦਿਨ ਹੀ ਨੌਕਰੀ ਤੋਂ ਕੱਢ ਦਿੱਤਾ ਗਿਆ। ਇਸ ਘਟਨਾ ਤੋਂ ਬਾਅਦ ਮੇਰੇ ਮਨ ਵਿਚਲਾ ਰੱਬ ਅਤੇ ਭੂਤ ਪ੍ਰੇਤਾਂ ਬਾਰੇ ਮਾੜਾ ਮੋਟਾ ਡਰ ਵੀ ਨਿਕਲ ਗਿਆ ।

**ਚਰਨਜੀਤ ਸਿੰਘ, ਮੁਕਤਸਰ**



# ਸਰਗਰਮੀਆਂ

**ਇਕਾਈ ਮਾਛੀਵਾੜਾ:**

ਲੁਬਾਣਗੜ੍ਹ ਪਿੰਡ ਵਾਸੀ ਅੰਮ੍ਰਿਤਧਾਰੀ ਵਿਅਕਤੀ ਮੋਹਣ ਸਿੰਘ ਪਿਛਲੇ 5-6 ਸਾਲ ਤੋਂ ਚੌਂਕੀ ਲਾਉਂਦਾ ਆ ਰਿਹਾ ਹੈ। ਜੋ ਇਹ ਅਖੌਤੀ ਨਾਹਰ ਸਿੰਘ ਪ੍ਰਗਟ ਹੋਣ ਦਾ ਦਾਅਵਾ ਕਰਦਾ ਸੀ। ਪਿੰਡ ਦੇ ਲੋਕ ਇਸ ਤੋਂ ਬਹੁਤ ਤੰਗ ਪ੍ਰੇਸ਼ਾਨ ਹਨ। ਪਿੰਡ ਵਾਸੀਆਂ ਵੱਲੋਂ 20-25 ਔਰਤਾਂ ਤੇ ਮਰਦਾਂ ਦੇ ਦਸਤਖਤਾਂ ਹੇਠ ਇਸ,ਅਖੌਤੀ ਬਾਬੇ ਵਿਰੁੱਧ ਲਿਖਤੀ ਸ਼ਿਕਾਇਤ ਕੀਤੀ ਗਈ। ਇਕਾਈ ਨੇ ਇਹ ਜਾਣਕਾਰੀ ਪ੍ਰੈਸ ਨੂੰ ਦਿੱਤੀ ਅਤੇ ਬਾਬੇ ਨੂੰ ਚੈਲੰਜ ਕਬੂਲ ਕਰਨ ਤੇ ਪੰਜ ਲੱਖ ਰੁਪੈ ਦਾ ਇਨਾਮ ਜਿੱਤਣ ਦੀ ਚਣੌਤੀ ਦਿੱਤੀ। ਤਰਕਸ਼ੀਲਾਂ ਦੇ ਕਾਰਵਾਈ ਕਰਨ ਦੀ ਭਿਣਕ ਪੈਂਦਿਆਂ ਹੀ ਅਖੌਤੀ ਬਾਬਾ ਪੰਚਾਇਤ ਸਮੇਤ 11-98-05 ਨੂੰ ਤਰਕਸ਼ੀਲ ਸੁਸਾਇਟੀ ਦੇ ਦਫਤਰ ਪਹੁੰਚ ਗਿਆ। ਉਸਨੇ ਆਪਣੇ ਹਲਫੀਆ ਬਿਆਨ ਰਾਹੀਂ ਮੁਆਫੀ ਮੰਗਦਿਆਂ ਵਾਇਦਾ ਕੀਤਾ ਕਿ ਅੱਗੇ ਤੋਂ ਅਜਿਹਾ ਕੰਮ ਨਹੀਂ ਕਰੇਗਾ ।

**ਸੁਖਵਿੰਦਰ ਸਿੰਘ, ਮਾਛੀਵਾੜਾ**

**ਭਵਾਨੀਗੜ੍ਹ:**

'ਧਰਮ ਤੇ ਤਰਕਸ਼ੀਲਤਾ ਦੀ ਮੌਜੂਦਾ ਸਮੇਂ 'ਚ ਪ੍ਰਸੰਗਕਤਾ' ਸਬੰਧੀ ਇਕ ਸੈਮੀਨਾਰ ਮਿਤੀ 29 ਮਈ 2005 ਨੂੰ ਕਰਵਾਇਆ।

ਮੁੱਖ ਬੁਲਾਰੇ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ ਨੇ ਆਪਣਾ ਭਾਸ਼ਣ ਸ਼ੁਰੂ ਕਰਦਿਆਂ ਕਿਹਾ ਕਿ ਜਿਨ੍ਹਾਂ ਲੋਕਾਂ ਦੇ ਵਿਚਾਰ ਪਛੜ ਜਾਂਦੇ ਹਨ, ਉਹ ਨਾ ਹੀ ਆਪ ਤਰੱਕੀ ਕਰ ਸਕਦੇ ਹਨ ਨਾ ਹੀ ਸਮਾਜ ਦੀ ਤਰੱਕੀ ਵਿਚ ਕੋਈ ਯੋਗਦਾਨ ਪਾ ਸਕਦੇ ਹਨ। ਕੋਈ ਵਿਚਾਰ ਕਿਸੇ ਸਮੇਂ ਸਹੀ ਲੱਗ ਸਕਦਾ ਹੈ ਪਰ ਜ਼ਰੂਰੀ ਨਹੀਂ ਕਿ ਉਹ ਅੱਜ ਵੀ ਸਹੀ ਹੋਵੇ। ਜਦੋਂ ਵੀ ਕੋਈ ਇਨ੍ਹਾਂ ਵੇਲਾ ਵਿਹਾ ਚੁੱਕੇ ਵਿਚਾਰਾਂ ਨੂੰ ਬਦਲਣ ਦੀ ਗੱਲ ਕਰਦਾ ਹੈ ਤਾਂ ਉਸ ਉਤੇ ਜਾਨ ਲੇਵਾ ਹਮਲਾ ਹੁੰਦਾ ਹੈ। ਉਸ ਨੂੰ ਨਾਸਤਿਕ, ਕਾਫਰ ਦੇ ਅਲੰਕਾਰਾਂ ਨਾਲ ਨਿਵਾਜਿਆ ਜਾਂਦਾ ਹੈ।

ਹਰਿਦਰ ਲਾਲੀ ਵਲੋਂ ਮਤੇ ਪੇਸ਼ ਕੀਤੇ ਕਿ ਧਰਮ ਅਤੇ ਸਿਆਸਤ ਅਲੱਗ ਕਰਨ ਵਾਸਤੇ ਕਾਨੂੰਨ ਬਣਾਇਆ ਜਾਵੇ ਭਾਵ ਫੇਰਾ ਵੱਲੋਂ ਤਿਆਰ ਖਰੜੇ ਨੂੰ ਕਾਨੂੰਨੀ ਰੂਪ ਦਿੱਤਾ ਜਾਵੇ, ਪਾਖੰਡੀ ਸਾਧਾਂ, ਤਾਂਤਰਿਕਾਂ, ਜੋਤਸ਼ੀਆਂ ਅਤੇ ਅਜਿਹੇ ਹਰ ਲੋਟੂ ਖਿਲਾਫ ਧਾਰਾ 420, 406 ਆ.ਪੀ.ਸੀ., ਡਰੱਗਜ਼ ਐਂਡ ਮੈਜਿਕ ਰੈਮਿਡੀ ਕਾਨੂੰਨ, ਮੈਂਟਲ ਐਕਟ, ਮੈਡੀਕਲ ਪ੍ਰੈਕਟੀਸ਼ਨਰਜ ਐਕਟ ਦੇ ਤਹਿਤ ਸਖਤ ਤੋਂ ਸਖਤ ਸਜ਼ਾ ਦਿੱਤੀ ਜਾਵੇ, ਧਾਰਮਿਕ ਅਸਥਾਨਾਂ ਅਤੇ ਧਾਰਮਿਕ ਸੰਸਕਾਰਾਂ ਦੀ ਅਯੋਗ ਵਰਤੋਂ ਰੋਕੀ ਜਾਵੇ, ਵਿਦਿਆਰਥੀਆਂ ਨੂੰ ਗਿਆਨ-ਵਿਗਿਆਨ ਅਤੇ ਤਰਕਸ਼ੀਲਤਾ ਦੀ ਜਾਣਕਾਰੀ ਲਈ ਸੋਧਿਆ ਹੋਇਆ ਸਲੇਬਸ ਤਿਆਰ ਕੀਤਾ ਜਾਵੇ।

**ਚਰਨਜੀਤ ਸਿੰਘ ਪਟਵਾਰੀ,ਭਵਾਨੀਗੜ੍ਹ**

**ਪਟਿਆਲਾ:**

26 ਜੂਨ ਨੂੰ ਮਾਨਸਿਕ ਸਮੱਸਿਆਵਾਂ ਵਿਚ ਇਕ ਬੇਰੁਜ਼ਗਾਰ ਨੌਜਵਾਨ ਦਾ ਕੇਸ ਵਿਸ਼ੇਸ਼ ਤੌਰ 'ਤੇ ਵਿਚਾਰਿਆ ਗਿਆ। ਇਹ ਨੌਜਵਾਨ ਗੁਰਜੰਟ ਸਿੰਘ ਪਿੰਡ ਸਵਾਜਪੁਰ ਕੋਲੋਂ ਸ੍ਰੀ ਜਗਦੰਬਾ ਜੋਤਿਸ਼ ਕੇਂਦਰ ਪਾਸੀ ਰੋਡ ਪਟਿਆਲਾ ਨੇ ਨੌਕਰੀ ਲਗਵਾਉਣ ਦਾ ਲਾਰਾ ਦੇ ਕੇ ਦੋ ਹਜ਼ਾਰ ਰੁਪੈ ਠੱਗ ਲਏ ।

ਤਰਕਸ਼ੀਲਾਂ ਨੇ ਉਕਤ ਜੋਤਿਸ਼ੀ ਦੀ ਪ੍ਰੀਖਿਆ ਲੈਣ ਲਈ ਕਈ ਸਵਾਲ ਪੁੱਛੇ। ਉਕਤ ਜੋਤਿਸ਼ੀ ਜਗਨ ਨਾਥ ਪ੍ਰਸ਼ਾਦ ਕਿਸੇ ਵੀ ਸਵਾਲ ਦਾ ਸਹੀ ਜਵਾਬ ਨਹੀਂ ਦੇ ਸਕਿਆ। ਉਸ ਅਖੌਤੀ ਸਿਆਣੇ ਨੇ ਅਖੀਰ ਵਿਚ ਮੰਨਿਆ ਕਿ ਉਸ ਕੋਲ ਕੋਈ ਵੀ ਐਸਾ ਇਲਮ ਨਹੀਂ ਹੈ ਜਿਸ ਨਾਲ ਕਿ ਉਸ ਕਿਸੇ ਦੀ ਦਿਲ ਦੀ ਗੱਲ ਬੁੱਝ ਸਕੇ ਅਤੇ ਕਿਸੇ ਸਮੱਸਿਆ ਦਾ ਕੋਈ ਹੱਲ ਦੱਸ ਸਕੇ। ਉਸ ਨੇ ਗੁਰਜੰਟ ਸਿੰਘ ਦੇ ਦੋ ਹਜ਼ਾਰ ਰੁਪੈ ਵਾਪਸ ਮੋੜ ਦਿੱਤੇ ਅਤੇ ਆਪਣੀ ਗਲਤੀ ਦੀ ਵੀ ਲਿਖਤੀ ਤੌਰ 'ਤੇ ਮੁਆਫੀ ਮੰਗੀ ਅਤੇ ਆਪਣੀ ਝੂਠ ਦੀ ਦੁਕਾਨ ਬੰਦ ਕਰਨ ਦਾ ਵਾਅਦਾ ਵੀ ਕੀਤਾ। ਪ੍ਰੈਸ ਨੇ ਬਣਦਾ ਯੋਗਦਾਨ ਪਾਇਆ।

**ਰਾਮ ਸਿੰਘ ਬੰਗ, ਪਟਿਆਲਾ**

**ਜਲੰਧਰ:**

ਜਲੰਧਰ ਜੋਨ ਵਲੋਂ ਮਿਤੀ 11.9.05 ਨੂੰ ਮਾਨਸਿਕ ਰੋਗਾਂ ਬਾਰੇ ਇਕ ਵਰਕਸ਼ਾਪ ਲਾਈ ਗਈ। ਇਸ ਵਿਚ ਛੇ ਇਕਾਈਆਂ ਜਲੰਧਰ, ਫਗਵਾੜਾ, ਬੁੱਲੋਵਾਲ, ਟਾਂਡਾ, ਭੂੰਗਾ ਅਤੇ ਅੱਡਾ ਸਰਾ- ਦੇ ਲਗਭਗ 70 ਮੈਂਬਰਾਂ ਨੇ ਭਾਗ ਲਿਆ। ਮੁੱਖ ਬੁਲਾਰੇ ਸ੍ਰੀ ਭਦੌੜ ਨੇ ਦੱਸਿਆ ਕਿ ਜੋ ਸਾਡੀਆਂ ਸਮਾਜਿਕ ਕਦਰਾਂ ਕੀਮਤਾਂ ਬਣੀਆ ਹੁੰਦੀਆ ਹਨ, ਜਦੋਂ ਕੋਈ ਕੰਮ ਉਸ ਤੋਂ ਉਲਟ ਹੁੰਦਾ ਹੈ ਮਾਂ ਮਾਨਸਿਕ ਰੋਗ ਪਨਪਦਾ ਹੈ, ਜਦੋਂ ਮੂਲ ਲੋੜਾਂ ਪੂਰੀਆਂ ਨਹੀਂ ਹੁੰਦੀਆਂ ਉਦੋਂ ਵੀ ਮਾਨਸਿਕ ਰੋਗ ਪੈਦਾ ਹੁੰਦੇ ਹਨ। ਸੈਕਸ ਬਾਰੇ ਜਾਣਕਾਰੀ ਨਾ ਹੋਣੀ ਜਾਂ ਅਧੂਰੀ ਹੋਣੀ ਜਾਂ ਝੋਲਾ-ਛਾਪ ਡਾਕਟਰਾਂ ਦੇ ਕੂੜ ਪ੍ਰਚਾਰ ਨਾਲ ਵੀ ਮਾਨਸਿਕ ਰੋਗ ਪੈਦਾ ਹੁੰਦੇ ਹਨ। ਰੁਜ਼ਗਾਰ ਦਾ ਖੁੱਸ ਜਾਣਾ, ਦੜੇ ਸੱਟੇ ਵਿਚ ਹਾਰ ਜਾਣਾ, ਸ਼ੇਅਰਾਂ ਵਿਚ ਪੂੰਜੀ ਡੋਬ ਬੈਠਣਾ, ਵਿਸ਼ਵਾਸ਼ਘਾਤ ਹੋਣਾ ਵੀ ਕੋਈ ਮਾਨਸਿਕ ਰੋਗਾਂ ਦਾ ਕਾਰਨ ਹੋ ਸਕਦਾ ਹੈ ਖੁਰਾਕ ਵਿਚ ਪੌਸ਼ਟਿਕ ਤੱਤ ਨਾ ਹੋਣੇ, ਨਸ਼ੇ ਕਰਨੇ, ਡਾਕਟਰ ਦੀ ਸਲਾਹ ਬਿਨਾ ਆਪ ਹੀ ਦਵਾਈਆਂ ਖਾਈ ਜਾਣਾ ਵੀ ਮਾਨਸਿਕ ਰੋਗਾਂ ਦਾ ਕਾਰਨ ਬਣਦੇ ਹਨ। ਡਾਕਟਰੀ ਇਲਾਜ ਮਹਿੰਗਾ ਅਤੇ ਆਮ ਲੋਕਾਂ ਦੀ ਆਰਥਿਕ ਪਹੁੰਚ ਤੋਂ ਬਾਹਰ ਹੈ। ਇਸ ਲਈ ਗਰੀਬ ਲੋਕ ਨੀਮ ਹਕੀਮਾਂ, ਟੂਣਿਆਂ, ਤਵੀਤਾਂ ਜਾਂ ਅਖੌਤੀ ਬਾਬਿਆਂ ਵੱਲ ਜਾਂਦੇ ਹਨ। ਅੰਤ ਵਿਚ ਸਰਕਾਰ ਤੋਂ ਮੰਗ ਕੀਤੀ ਗਈ ਕਿ ਮਾਨਸਿਕ ਰੋਗਾਂ ਬਾਰੇ ਡਾਕਟਰਾਂ ਦੀ ਗਿਣਤੀ ਵਧਾਈ ਜਾਵੇ।

ਵਿਸ਼ਵਾ ਮਿੱਤਰ ਬੰਮੀ. ਜਲੰਧਰ

**ਫਾਜ਼ਿਲਕਾ:**

1. ਪਿੰਡ ਘੱਲੂ ਵਿਖੇ 24.7.05 ਨੂੰ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਇਸ ਕੈਂਪ ਦੇ ਮੁੱਖ ਬੁਲਾਰੇ ਓਮ ਪ੍ਰਕਾਸ਼ ਸੁਪਰ ਸਨ। ਉਨ੍ਹਾਂ ਮਨੋਵਿਗਿਆਨਕ ਸਮੱਸਿਆਵਾਂ ਤੇ ਚਾਨਣਾ ਪਾਇਆ। ਇਸ ਪ੍ਰੋਗਰਾਮ 'ਚ 80 ਭੈਣ-ਵੀਰਾਂ ਨੇ ਹਿੱਸਾ ਲਿਆ। ਤਰਕਸ਼ੀਲ ਮੈਗਜ਼ੀਨ ਤੇ ਕਿਤਾਬਾਂ ਦੀ ਸਟਾਲ ਵੀ ਲਾਈ ਗਈ।

2. ਮਿਤੀ 27.7.05 ਨੂੰ ਢਾਣੀ ਖਰਾਸ ਵਾਲੀ ਵਿਖੇ ਸਰਕਾਰੀ ਪ੍ਰਾਈਮਰੀ ਸਕੂਲ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਇਸ ਕੈਂਪ ਵਿਚ ਸਕੂਲ ਦੇ ਬੱਚੇ ਅਤੇ ਉਨ੍ਹਾਂ ਦੇ ਮਾਪਿਆਂ ਨੇ ਹਿੱਸਾ ਲਿਆ। ਤਰਕਸ਼ੀਲ ਮੈਗਜ਼ੀਨ ਤੇ ਕਿਤਾਬਾਂ ਦੀ ਸਟਾਲ ਵੀ ਲਾਈ ਗਈ।

**ਸੁਰਿੰਦਰ ਗੰਜੂਆਣਾ, ਫਾਜ਼ਿਲਕਾ**

**ਮਲੋਟ:**

ਇਸ ਇਕਾਈ ਵੱਲੋਂ ਕਰਮਗੜ੍ਹ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਤਰਕ ਕਲਾ ਮੰਚ ਮੰਡੀ ਲਾਧੂਕਾ ਵਲੋਂ ਗੁਰਦੀਪ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਤੇ 'ਟੋਆ' ਦਾ ਮੰਚਨ ਕੀਤਾ ਗਿਆ।

**ਕੁਲਵਿੰਦਰ ਸਿੰਘ, ਇਕਾਈ ਮਲੋਟ**

**ਇਕਾਈ ਲੌਂਗੋਵਾਲ:**

1. ਮਿਤੀ 10.8.05 ਨੇ ਪ੍ਰਸਿੱਧ ਰੰਗਕਰਮੀ ਸੈਮੂਅਲ ਜੌਨ ਦੀ ਨਿਰਦੇਸ਼ਨਾ ਹੇਠ ਚੰਗਾਲੀਵਾਲਾ ਸਕੂਲ ਦੇ ਵਿਦਿਆਰਥੀਆਂ ਵੱਲੋਂ ਜਮਾਤੀ ਚੇਤਨਾ ਦਾ ਸੁਨੇਹਾ ਦਿੰਦਾ ਬਾਲ-ਨਾਟਕ 'ਕਾਂ ਅਤੇ ਚਿੜੀ' ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਲੌਂਗੋਵਾਲ, ਸ਼ਹੀਦ ਭਗਵਾਨ ਸਿੰਘ ਕੰਨਿਆ ਸੀਨੀਅਰ ਸੈਕੰਡਰੀ ਸਕੂਲ ਲੌਂਗੋਵਾਲ, ਬੀਬੀ ਭਾਨੀ ਪਬਲਿਕ ਸਕੂਲ ਤੇ ਕਾਲਜ ਅਤੇ ਸਰਕਾਰੀ ਪ੍ਰਾਈਮਰੀ ਸਕੂਲ ਵਡਿਆਣੀ ਪੱਤੀ ਲੌਂਗੋਵਾਲ ਵਿਖੇ ਚਾਰ ਥਾਵਾਂ ਤੇ ਖਿਡਾਇਆ।

2. ਮਿਤੀ 20.8.05 ਨੂੰ ਲੌਂਗੋਵਾਲ ਦੀ ਬਰਸੀ ਦੇ ਸਮਾਗਮ ਤੇ ਪੁਸਤਕਾਂ ਦੀ ਸਟਾਲ ਲਗਾਈ ਗਈ ਜਿਸ ਵਿਚ ਛੋਟੇ ਛੋਟੇ ਗਰੁੱਪਾਂ ਵਿਚ ਇਕੱਤਰ ਲੋਕਾਂ ਨੂੰ ਸੁਸਾਇਟੀ ਦੀ ਸਮਝ ਬਾਰੇ ਦੱਸ ਕੇ ਪੁਸਤਕਾਂ ਖਰੀਦਣ ਲਈ ਪ੍ਰੇਰਿਤ ਕੀਤਾ। ਇਸ ਮੌਕੇ ਕਾਫੀ ਸਹਿਤ ਵਿਕਿਆ।

3. ਮਿਤੀ 10.9.05 ਨੂੰ ਯੁਵਕ ਸੇਵਾਵਾਂ ਕਲੱਬ ਪੱਤੀ ਭਰੀਆਂ ਵੱਲੋਂ ਇਕਾਈ ਦੇ ਸਹਿਯੋਗ ਨਾਲ ਪਿੰਡ ਕਿਲਾ ਭਰੀਆ ਵਿਖੇ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਦੇਰ ਰਾਤ ਤੱਕ ਚੱਲੇ ਇਸ ਮੇਲੇ ਵਿਚ ਜੋਨ ਬਰਨਾਲਾ ਦੇ ਰਣਜੀਤ ਸਿੰਘ, ਇਕਾਈ ਦੇ ਜਥੇਬੰਦਕ ਮੁਖੀ ਜੁਝਾਰ ਸਿੰਘ ਅਤੇ ਸੂਬੇ ਦੇ ਪ੍ਰਕਾਸ਼ਨ ਵਿਭਾਗ ਮੁਖੀ ਬਲਬੀਰ ਚੰਦ ਨੇ ਬਹੁਤ ਹੀ ਵਿਸਥਾਰ ਨਾਲ ਤਰਕਸ਼ੀਲ ਸੁਸਾਇਟੀ ਦੀ ਕਾਰਜਸ਼ੈਲੀ ਤੋਂ ਜਾਣੂ ਕਰਵਾਇਆ।

**ਜੁਝਾਰ ਸਿੰਘ, ਭਾਗ ਸਿੰਘ, ਇਕਾਈ ਲੌਂਗੋਵਾਲ**

**ਸੰਗਰੂਰ:**

23 ਸਤੰਬਰ ਨੂੰ ਸ.ਸ.ਸ.ਸਕੂਲ ਚੀਮਾ ਵਿਖੇ ਸਰਵ-ਸਿੱਖਿਆ ਅਭਿਆਨ ਤਹਿਤ ਅਪਰ-ਪ੍ਰਾਈਮਰੀ ਅਧਿਆਪਕਾਂ ਦੇ ਅਧਿਆਪਕ ਸਿਖਲਾਈ ਕੈਂਪ ਦੇ ਸਮਾਪਤੀ ਸਮਾਰੋਹ ਸਮੇਂ ਇਸ ਇਕਾਈ ਵਲੋਂ ਤਰਕਸ਼ੀਲ ਆਗੂ ਮਾ.ਪਰਮ ਵੇਦ ਤੇ ਲੈਕਚਰਾਰ ਕ੍ਰਿਸ਼ਨ ਸਿੰਘ ਤੇ ਆਧਾਰਤ ਤਰਕਸ਼ੀਲਾਂ ਦੀ ਟੀਮ ਵੱਲੋਂ ਹੱਥ ਦੀ ਸਫਾਈ ਦੀਆਂ ਵਿਗਿਆਨਕ ਖੇਡਾਂ ਦੀਆਂ ਆਈਟਮਾਂ ਵਿਖਾਉਂਦਿਆਂ ਅੰਧ-ਵਿਸ਼ਵਾਸ਼ ਤਿਆਗ ਕੇ ਵਿਗਿਆਨਕ ਨਜ਼ਰੀਆ ਵਿਕਸਤ ਕਰਨ ਲਈ ਪ੍ਰੇਰਿਆ।

**ਸੰਗਰੂਰ :**

**ਕਰਾਮਾਤੀ ਅੰਗੂਠੀਆਂ ਵਾਲੇ ਤਾਂਤਰਿਕ ਦਾ ਪਰਦਾਫਾਸ਼:** 31 ਅਗਸਤ ਨੂੰ ਇਸ ਕਿਵਾਈ ਵਲੋਂ ਕਥਿਤ ਪੱਛਮੀ ਬੰਗਾਲ ਦੇ ਤਾਂਤਰਿਕ ਅਨੀਮੇਸ਼ ਕੀਰਤਨੀਏ ਦੁਆਰਾ ਸੰਗਰੂਰ ਸ਼ਹਿਰ ਵਿਖੇ 'ਮਹਾਂ ਸ਼ਕਤੀ ਅਸ਼ਟ ਧਾਤੂ ਨਵ ਗ੍ਰਹਿ ਅੰਗੂਠੀ' ਵੇਚ ਕੇ ਲੋਕਾਂ ਨੂੰ ਵਹਿਮਾਂ-ਭਰਮਾਂ ਵਿਚ ਪਾ ਕੇ ਲੁੱਟਣ ਦਾ ਗੰਭੀਰ ਨੋਟਿਸ ਲਿਆ। ਉਸਨੂੰ ਪੁੱਛਿਆ ਗਿਆ ਕਿ ਅਗਰ ਇਕੋ ਮੁਕੱਦਮੇ ਵਿਚ ਦੋਵੇਂ ਵਿਰੋਧੀ ਇਹ ਅੰਗੂਠੀ ਪਾ ਲੈਂਦੇ ਹਨ ਤਾਂ ਜਿੱਤ ਕਿਸਦੀ ਹੋਵੇਗੀ। ਉਸ ਨੂੰ ਗ੍ਰਹਿਆਂ ਦੇ ਭਾਰ, ਦੂਰੀ, ਨਾਂ ਬਾਰੇ ਪੁੱਛਿਆ ਗਿਆ ਜਿਸਨੂੰ ਉਹ ਅੰਗੂਠੀ ਰਾਹੀਂ ਸ਼ਾਂਤ ਕਰਨ ਦੀ ਗੱਲ ਕਰਦਾ ਸੀ। ਉਹ ਕਿਸੇ ਵੀ ਪ੍ਰਸ਼ਨ ਦਾ ਉਤਰ ਨਾ ਦੇ ਸਕਿਆ। ਉਸਨੇ ਲਿਖ ਕੇ ਦਿੱਤਾ ਕਿ ਇਨ੍ਹਾਂ ਅੰਗੂਠੀਆਂ ਬਾਰੇ ਕੀਤਾ ਦਾਅਵਾ ਗਲਤ ਹੈ, ਇਸਦੀ ਉਸਨੇ ਮੁਆਫੀ ਮੰਗੀ। ਤਰਕਸ਼ੀਲਾਂ ਨੇ ਪ੍ਰਸ਼ਾਸ਼ਨ ਤੋਂ ਵੀ ਮੰਗ ਕੀਤੀ ਕਿ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿਚ ਪਾ ਕੇ ਲੋਕਾਂ ਦਾ ਆਰਥਿਕ, ਮਾਨਸਿਕ ਸ਼ੋਸ਼ਣ ਕਰਨ ਵਾਲਿਆਂ 'ਤੇ ਮੁਕੱਦਮੇ ਬਣਾ ਕੇ ਬਣਦੀ ਸਜ਼ਾ ਦਿੱਤੀ ਜਾਵੇ।

**ਪਰਮ ਵੇਦ, ਇਕਾਈ ਸੰਗਰੂਰ**

**ਮਨਿਆਣਾ:**

ਸ਼ਹੀਦ ਭਗਤ ਸਿੰਘ ਦੇ ਜਨਮ 28 ਸਤੰਬਰ ਨੂੰ ਪਿੰਡ ਮਨਿਆਣਾ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ। ਤਰਕਸ਼ੀਲਾਂ ਨੇ ਲੋਕਾਂ ਨੂੰ ਵਹਿਮਾਂ-ਭਰਮਾਂ ਅਤੇ ਚਮਤਕਾਰਾਂ ਤੋਂ ਜਾਗੂਰਕ ਕਰਨ ਲਈ ਨੰਗੇ ਹੱਥਾਂ ਨਾਲ ਤਪਦੇ ਸੰਗਲ ਝੰਡੇ ਕੀਤੇ। ਮੇਲੇ ਵਿਚ ਉਚੇਚੇ ਪਹੁੰਚੇ ਤਰਕਸ਼ੀਲ ਸੁਸਾਇਟੀ ਦੇ ਸੂਬਾਈ ਆਗੂ ਮਾ:ਰਜਿੰਦਰ ਭਦੌੜ ਅਤੇ ਜੋਨ ਆਗੂ ਹਰਿੰਦਰ ਲਾਲੀ ਐਡਵੋਕੇਟ ਨੇ ਲੋਕਾਂ ਨੂੰ ਸਚਾਈ ਜਾਣਨ ਲਈ ਪ੍ਰੇਰਿਆ।

**ਬਲਵਿੰਦਰ ਸਿੰਘ ਮਨਿਆਣਾ**

**ਅੰਮ੍ਰਿਤਸਰ:**

ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ ਰੋਡ ਉਤੇ ਸ਼ਹਿਰ ਤੇ ਕੋਈ 10 ਕਿਲੋਮੀਟਰ ਦੂਰ ਸਥਿਤ ਬੈਟਰੀਆਂ ਬਣਾਉਦ ਵਾਲੀ ਫੈਕਟਰੀ ਵਿਖੇ ਪਿਛਲੇ ਛੇ ਮਹੀਨੇ ਤੋਂ ਲਗਾਤਾਰ ਰੋੜੇ ਵੱਜਣ ਦੀ ਘਟਨਾ ਵਾਪਰ ਰਹੀ ਸੀ। ਫੈਕਟਰੀ ਮਾਲਕ ਵਲੋਂ ਸੁਸਾਇਟੀ ਨਾਲ ਸੰਪਰਕ ਕੀਤਾ ਗਿਆ। ਇਹ ਫੈਕਟਰੀ ਤਿੰਨ ਹਜ਼ਾਰ ਗਜ਼ ਦੇ ਕਰੀਬ ਖੇਤਰ ਵਿਚ ਫੈਲੀ ਹੋਈ ਸੀ ਅਤੇ ਉਸ ਵਿਚ ਕੁਝ ਰਹਾਇਸ਼ੀ ਮਕਾਨ ਵੀ ਸਨ।

ਫੈਕਟਰੀ ਮਾਲਕ ਵੱਲੋਂ ਸਬੰਧਤ ਥਾਣੇ ਦੇ ਅਫਸਰਾਂ ਤੱਕ ਪਹੁੰਚ ਕੀਤੀ ਗਈ ਅਤੇ ਪੁਲੀਸ ਮੁਲਾਜ਼ਮਾਂ ਨੂੰ ਪਹਿਰੇ ਉਤੇ ਬਿਠਾਇਆ ਗਿਆ ਪਰ ਰੋੜੇ ਵੱਜਣੋਂ ਨਹੀਂ ਹਟੇ। ਸੁਸਾਇਟੀ ਦੀ ਟੀਮ ਵੱਲੋਂ ਪੂਰੇ ਦੋ ਘੰਟੇ ਫੈਕਟਰੀ ਦੇ ਅੰਦਰ ਬਾਹਰ ਅਤੇ ਛੱਤ ਦੇ ਖੇਤਰ ਦਾ ਬੜੀ ਬਾਰੀਕੀ ਨਾਲ ਜ਼ਾਇਜ਼ਾ ਲਿਆ ਗਿਆ ਅਤੇ ਫੈਕਟਰੀ ਦੇ ਚੌਕੀਦਾਰ ਸਮੇਤ ਰਹਾਇਸ਼ੀ ਮਕਾਨਾਂ ਵਿਚ ਪੱਕੇ ਤੌਰ 'ਤੇ ਰਹਿ ਰਹੇ ਕੁਝ ਮਜ਼ਦੂਰਾਂ ਤੋਂ ਪੁੱਛ-ਗਿੱਛ ਕੀਤੀ ਗਈ ਟੀਮ ਨੇ ਦੋ ਸ਼ੱਕੀ ਮੁਲਾਜ਼ਮਾਂ ਨੂੰ ਸਖਤ ਚੌਕਸੀ ਰੱਖਣ ਦੀ ਹਦਾਇਤ ਜਾਰੀ ਕਰਦਿਆਂ ਕਿਹਾ ਕਿ ਜੇਕਰ ਦੋਸ਼ੀ ਰੰਗੇ ਹੱਥੀਂ ਫੜਿਆ ਗਿਆ ਤਾਂ ਉਸਨੂੰ ਨੌਕਰੀ ਤੋਂ ਕੱਢਣ ਦੇ ਇਲਾਵਾ ਪੁਲੀਸ ਦੇ ਹਵਾਲੇ ਵੀ ਕੀਤਾ ਜਾਵੇਗਾ। ਕੁਝ ਦਿਨਾਂ ਬਾਅਦ ਫੈਕਟਰੀ ਮਾਲਕ ਨੇ ਸਾਨੂੰ ਫੋਨ ਉਤੇ ਦੱਸਿਆ ਕਿ ਰੋੜੇ ਵੱਜਣੇ ਬਿਲਕੁਲ ਬੰਦ ਹੋ ਚੁੱਕੇ ਹਨ।

**ਰੋੜੇ ਵੱਜਣ ਦਾ ਕਾਰਨ:** ਦਰਅਸਲ ਫੈਕਟਰੀ ਵਿਚੋਂ ਚੋਰੀ ਕਰਨ ਦੇ ਦੋਸ਼ ਹੇਠ ਕੱਢਿਆ ਇਕ ਮੁਲਾਜ਼ਮ ਆਪਣੇ ਫੈਕਟਰੀ ਦੇ ਕੁਝ ਕਰੀਬੀ ਸਾਥੀਆਂ ਦੇ ਜ਼ਰੀਏ ਫੈਕਟਰੀ ਮਾਲਕ ਤੋਂ ਆਪਣੀ ਬੇਇੱਜ਼ਤੀ ਦਾ ਬਦਲਾ ਲੈਣਾ ਚਾਹੁੰਦਾ ਸੀ ਅਤੇ ਉਸਨੇ ਇੰਨਾ ਦੋ ਸ਼ੱਕੀ ਮੁਲਾਜ਼ਮਾਂ ਤੋਂ ਰੋੜੇ ਮਰਵਾਉਣੇ ਸ਼ੁਰੂ ਕਰ ਦਿੱਤੇ ਤਾਂ ਕਿ ਫੈਕਟਰੀ ਦੇ ਮਜ਼ਦੂਰ ਡਰ ਕੇ ਭੱਜ ਜਾਣ ਅਤੇ ਉਤਪਾਦਨ ਘਟਣਾ ਸ਼ੁਰੂ ਹੋ ਜਾਵੇ।

**ਸੁਮੀਤ ਸਿੰਘ, ਅੰਮ੍ਰਿਤਸਰ**

**ਜੰਡਿਆਲਾ ਗੁਰੂ:**

ਮੇਹਰਬਾਨ ਪਿੰਡ ਦੇ ਮਜ਼ਦੂਰ ਮਹਿੰਲ ਸਿੰਘ ਦੇ ਘਰ ਇੱਟਾਂ-ਰੋੜੇ ਵਜਦੇ ਸਨ। ਇਕ ਸ਼ਾਮ ਕੱਪੜੇ ਧੋਣ ਵਾਲੇ ਸਾਬਣ ਦੀ ਚਾਕੀ, ਇਕ ਗਲਾਸ, ਨਿੰਬੂ ਵਗੈਰਾ ਸਮਾਨ ਦੀ ਬੁਛਾੜ ਵੀ ਹੋਈ। ਕੁਝ ਨੌਜਵਾਨ ਕੋਠੇ ਤੇ ਚੜ੍ਹ ਕੇ ਪਹਿਰਾ ਦਿੰਦੇ ਸਨ ਫਿਰ ਵੀ ਵੱਟਾ ਆ ਵਜਦਾ। ਸਾਡੀ ਟੀਮ ਨੇ ਪਹਿਲਾਂ ਪ੍ਰੀਵਾਰ ਨੂੰ ਵਿਸ਼ਵਾਸ਼ ਵਿਚ ਲਿਆ ਅਤੇ ਫਿਰ ਪੜਤਾਲ ਸ਼ੁਰੂ ਕੀਤੀ ਤਾਂ ਰੋੜੇ ਮਾਰਨ ਵਾਲੇ ਨੇ ਆਪਣੀਆਂ ਮੁਸ਼ਕਲਾਂ ਦੱਸੀਆਂ। ਉਸ ਦੀਆਂ ਮੁਸ਼ਕਲਾਂ ਹੱਲ ਕੀਤੀਆਂ ਗਈਆਂ। ਰੋੜੇ ਵੱਜਣੋਂ ਬੰਦ ਹੋ ਗਏ।

**ਨਿਰਮਲ ਛੱਜਲਵੱਡੀ**

**ਇਕਾਈ ਬਠਿੰਡਾ:**

ਬਠਿੰਡਾ ਦੇ ਮਹਿਣਾ ਚੌਂਕ 'ਚ ਇਕ ਕਥਿਤ ਚਮਤਕਾਰੀ ਤਾਂਤਰਿਕ ਸੂਫੀ ਅਲਾਉਦੀਨ ਨੇ ਆਪਣੇ ਪੋਸਟਰਾਂ ਰਾਹੀਂ ਦਾਅਵੇ ਕੀਤੇ ਸਨ ਕਿ ਉਹ 10 ਘੰਟੇ 'ਚ 101 ਰੁਪੈ ਲੈ ਕੇ ਘਰ ਦੇ ਗ੍ਰਹਿ ਕਲੇਸ਼, ਪ੍ਰੇਮ ਵਿਆਹ, ਭੂਤ-ਪ੍ਰੇਤ ਦੀ ਕਸਰ ਅਤੇ ਨੌਕਰੀ 'ਚ ਆ ਰਹੀਆਂ ਰੁਕਾਵਟਾਂ ਨੂੰ ਆਪਣੀਆਂ ਚਮਤਕਾਰੀ ਸ਼ਕਤੀਆਂ ਰਾਹੀਂ ਠੀਕ ਕਰ ਸਕਦਾ ਹੈ ਤਾਂ ਇਸ ਇਕਾਈ ਨੇ 'ਪੰਜਾਬੀ ਟ੍ਰਿਬਿਊਨ' ਦੀ ਟੀਮ ਨਾਲ ਮਿਲ ਕੇ ਇਸ ਤਾਂਤਰਿਕ ਦਾ ਪਰਦਾਫਾਸ਼ ਕਰਨ ਦੀ ਯੋਜਨਾ ਬਣਾਈ। 'ਪੰਜਾਬੀ ਟ੍ਰਿਬਿਊਨ' ਅਤੇ ਤਰਕਸ਼ੀਲਾਂ ਦੀ ਟੀਮ ਇਸ ਤਾਂਤਰਿਕ ਦੇ ਮਹਿਣਾ ਚੌਂਕ ਸਥਿਤ ਦਫਤਰ 'ਚ ਗਈ ਤਾਂ ਉਹ ਉਥੇ ਤਾਲਾ ਲਗਾ ਕੇ ਫਰਾਰ ਹੋ ਗਿਆ।

ਇਸੇ ਤਰ੍ਹਾਂ ਹੀ ਬਠਿੰਡਾ ਦੀ ਬੰਗਾਲੀ ਸਵੀਟਸ ਵਾਲੀ ਗਲੀ 'ਚ ਵੀ ਇਕ ਸੋਨੂੰ ਸ਼ਰਮਾ ਜੋਤਿਸ਼ੀ ਆਪਣੇ ਮੰਤਰਾਂ ਅਤੇ ਪੂਜਾ ਦੇ ਨਾਂ ਹੇਠ ਲੋਕਾਂ ਨੂੰ ਲੁੱਟ ਕੇਗੁੰਮਰਾਹ ਕਰ ਰਿਹਾ ਸੀ। ਇਹੀਓ ਟੀਮ ਨੇ ਬਿਕਰਮਜੀਤ ਸਿੰਘ ਨੂੰ ਪੰਜ ਸੌ ਦਾ ਨੋਟ ਦੇ ਕੇ ਉਸ ਪਾਸ ਭੇਜਿਆ। ਜੋਤਸ਼ੀ ਨੇ ਉਸ ਦਾ ਗ੍ਰਹਿ ਸ਼ਾਂਤ ਕਰਨ ਲਈ 1250 ਰੁਪੈ ਮੰਗੇ ਪਰ ਬਿਕਰਮਜੀਤ ਸਿੰਘ ਉਹੀ ਪੰਜ ਸੌ ਦਾ ਨੋਟ ਜੋਤਸ਼ੀ ਨੂੰ ਦੇ ਦਿੱਤਾ। ਜਦੋਂ ਟੀਮ ਨੇ ਮੌਕੇ 'ਤੇ ਪੁੱਜ ਕੇ ਜੋਤਸ਼ੀ ਤੋਂ ਜੋਤਸ਼ ਅਤੇ ਮੰਤਰਾਂ ਬਾਰੇ ਪੁੱਛਿਆ ਤਾਂ ਉਹ ਘਬਰਾ ਗਿਆ ਅਤੇ ਪੰਜ ਸੌ ਰੁਪੈ ਵਾਪਸ ਕਰ ਦਿੱਤੇ। ਜੋਤਸ਼ੀ ਨੇ ਦੱਸਿਆ ਕਿ ਉਹ ਬੀ.ਕਾਮ ਹੈ ਅਤੇ ਬੇਰੁਜ਼ਗਾਰ ਹੈ। ਇਸ ਲਈ ਉਸਨੇ ਬੇਰੁਜ਼ਗਾਰੀ ਤੋਂ ਤੰਗ ਆ ਕੇ ਪੈਸੇ ਕਮਾਉਣ ਲਈ ਇਹ ਧੰਦਾ ਅਪਣਾਇਆ ਹੋਇਆ। ਉਸਨੇ ਭਵਿੱਖ ਵਿਚ ਨੇਕ ਕਮਾਈ ਨਾਲ ਆਪਣਾ ਜੀਵਨ ਜਿਉਣ ਦਾ ਵਾਇਦਾ ਕਰਦਿਆਂ ਮੁਆਫੀ ਮੰਗੀ।

**ਬਲਦੇਵ, ਬਠਿੰਡਾ**

2. ਪਿੰਡ ਅਬੁਲਖੁਰਾਣਾ ਦੇ ਸਰਕਾਰੀ ਸਕੂਲ ਦੇ ਸੇਵਾਦਾਰ ਰਾਮਕਰਨ ਦੀ ਸੁਪਤਨੀ ਸ਼ਾਂਤੀ ਦੇਵੀ ਦੇ ਸ਼ੋਕ ਸਮਾਗਮ ਵਿਚ ਉਨ੍ਹਾਂ ਦੀਆਂ ਯਾਦਾਂ ਸਾਂਝੀਆਂ ਕਰਨ ਵਾਲੀ ਨਿਵੇਕਲੀ ਰਸਮ ਕੀਤੀ ਗਈ। ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਵੇਲਾ ਵਿਹਾ ਚੁੱਕੀਆਂ ਰਵਾਇਤਾਂ ਤਿਆਗਣ ਦੀ ਅਪੀਲ ਕੀਤੀ।

3. ਹਰ ਸਾਲ ਦੀ ਤਰ੍ਹਾਂ ਅਜ਼ਾਦੀ ਦਿਵਸ ਦੇ ਸਰਕਾਰੀ ਸਮਾਰੋਹ ਵਿਚ ਬਠਿੰਡਾ ਵਿਖੇ ਇਕ ਝਾਕੀ ਕੱਢੀ ਗਈ। ਇਸ ਝਾਕੀ 'ਚ ਡੱਕੇ ਤਾਂਤਰਿਕ ਅਤੇ ਉਸਦਾ ਇਕ ਚੇਲਾ ਤੇ ਜੋਤਿਸ਼ੀ ਸੀ। ਇਸ ਝਾਕੀ ਨੂੰ ਦਰਸ਼ਕਾਂ ਨੇ ਬਹੁਤ ਪਸੰਦ ਕੀਤਾ। ਝਾਕੀ ਦੇ ਅੱਗੇ ਅੱਗੇ ਤਰਕਸ਼ੀਲ ਜਾਦੂਗਰ ਵਲੋਂ ਇਕ ਹਜ਼ਾਰ ਤਿੱਖੇ ਕਿੱਲਾਂ ਉਤੇ ਬੈਠ ਕੇ ਸਮਾਧੀ ਲਾਉਣ ਅਤੇ ਨੰਗੇ ਪਿੰਡੇ ਨੇਟ ਕੇ ਵਿਖਾਉਣ ਤੇ ਅੱਗ ਜੀਭ 'ਤੇ ਰੱਖਣ ਦਾ ਦ੍ਰਿਸ਼ ਵੀ ਦਿਖਾਇਆ ਜਾ ਰਿਹਾ ਸੀ।

4. ਯੂਥ ਕਲੱਬਜ਼ ਐਸੋਸੀਏਸ਼ਨ ਵਲੋਂ ਕਲੱਬਾਂ ਦੇ "ਯੂਥ ਵਿਕਾਸ ਕੈਂਪ" ਬੀਬੀਵਾਲਾ ਦੇ ਕੈਂਪ ਨੂੰ ਇਕ ਦਿਨ ਰਾਮ ਸਿੰਘ ਨਿਰਮਾਣ ਨੇ "ਅੰਧ ਵਿਸ਼ਵਾਸ਼ ਅਤੇ ਮਾਨਸਿਕ ਰੋਗ" ਵਿਸ਼ੇ 'ਤੇ ਸੰਬੋਧਨ ਕੀਤਾ।

5. ਬਠਿੰਡਾ ਸ਼ਹਿਰ ਦੀ ਪ੍ਰਸਿੱਧ ਖੂਨਦਾਨੀ ਸੰਸਥਾ ਯੂਨਾਈਟਿਡ ਵੈਲਫੇਅਰ ਸੁਸਾਇਟੀ ਦੇ ਸਲਾਨਾ ਸਮਾਗਮ ਤੇਲਗਾਏ ਸਨਮਾਨ ਸਮਾਰੋਹ ਅਤੇ ਖੂਨ ਦੇਣ ਦੇ ਕੈਂਪ ਵਿਚ ਵੀ ਆਪਣਾ ਯੋਗਦਾਨ ਪਾਉਂਦਿਆਂ ਤਰਕਸ਼ੀਲ ਪ੍ਰਦਰਸ਼ਨੀ ਲਾ ਕੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਤੋਂ ਚੇਤੰਨ ਕੀਤਾ।

6. ਆਪਣੀ ਮ੍ਰਿਤਕ ਦੇਹ ਖੋਜ ਕਾਰਜਾਂ ਜਾਂ ਹੋਰ ਮਨੁੱਖੀ ਭਲਾਈ ਕਾਰਜਾਂ ਲਈ ਦੇਣ ਵਾਲੇ ਬਾਪੂ ਲੱਖਾ ਸਿੰਘ, ਜ਼ਲਾਲੇਆਣਾ ਦੀ ਦੂਸਰੀ ਬਰਸੀ ਤੇ ਪਰਿਵਾਰ, ਰਿਸ਼ਤੇਦਾਰਾਂ ਤੇ ਕਾਲਿਆਂਵਾਲੀ ਇਕਾਈ ਦੇ ਵਰਕਰਾਂ ਵਲੋਂ ਬਾਪੂ ਜੀ ਦੀ ਯਾਦ ਵਿਚ ਸਮਾਗਮ ਰੱਖਿਆ ਗਿਆ।

7. ਪਿੰਡ ਕਾਲਝਰਾਣੀ ਦੇ ਸ.ਸੈਕ:ਸਕੂਲ ਵਿੱਚ ਤਰਕਸ਼ੀਲ ਨਾਟਕ ਮੇਲਾ ਲਾਇਆ ਗਿਆ। ਉਦਘਾਟਨ ਸ੍ਰ.ਬਲੌਰ ਸਿੰਘ ਪੱਪੀ, ਗੁਰਮੇਲ ਸਿੰਘ ਪ੍ਰਧਾਨ, ਸੇਠ ਸੁਰੇਸ਼ ਕੁਮਾਰ ਪੱਤੀ ਸਰਪੰਚ, ਬਲਵਿੰਦਰ ਸਿੰਘ ਤੇ ਹੈਡਮਾਸਟਰ ਸ.ਸ.ਸਕੂਲ ਕਾਲਝਰਾਣੀ ਨੇ ਕੀਤੀ।

8. ਖੇਤੀਬਾੜੀ ਯੂਨੀਵਰਸਿਟੀ(ਖੇਤਰੀ ਖੋਜ ਕੇਂਦਰ)ਬਠਿੰਡਾ ਦੇ ਕਿਸਾਨ ਮੇਲੇ ਤੇ ਤਰਕਸ਼ੀਲ ਸਹਿਤ ਤੇ ਸੀ.ਡੀਜ਼ ਤੇ ਕੈਸਟਾਂ ਦੀ ਸਟਾਲ ਲਾ ਕੇ ਇਕਾਈ ਬਠਿੰਡਾ ਦੇ ਆਗੂਆਂ ਨੇ ਲੋਕਾਂ ਨਾਲ ਵਿਚਾਰ ਸਾਂਝੇ ਕਰਨ ਦੇ ਨਾਲ ਨਾਲ ਵੱਡੀ ਮਾਤਰਾ 'ਚ ਸਮੱਗਰੀ ਲੋਕਾਂ ਨੂੰ ਮੁਹੱਈਆ ਕੀਤੀ।

**ਰਾਮ ਸਿੰਘ ਨਿਰਮਾਣ ਚੁੱਘੇ ਕਲਾਂ**

**ਉੱਚਾ ਪਿੰਡ ਖੰਟ:**

1. ਪਿਛਲੇ ਦਿਨੀਂ ਇਸ ਇਕਾਈ ਵੱਲੋਂ ਰਾਮ ਲੀਲਾ ਕਮੇਟੀ ਦੇ ਸੱਦੇ 'ਤੇ ਸਟੇਜ ਉਪਰ ਜਾਦੂ ਦਾ ਸ਼ੋਅ ਕੀਤਾ ਗਿਆ ਜਿਸ ਵਿਚ ਜਗਤਰਨ ਖੰਟ ਤੇ ਜਸਵੀਰ ਵੱਲੋਂ ਬਹੁਤ ਹੀ ਹੈਰਾਨੀਜਨਕ ਵੱਡੇ ਟਰਿੱਕ ਦਿਖਾਏ ਗਏ। ਜਸਵਿੰਦਰ ਖੰਟ ਵਲੋਂ ਸੁਸਾਇਟੀ ਬਾਰੇ ਵਿਸਥਾਰ-ਪੂਰਵਕ ਚਾਨਣਾ ਪਾਇਆ ਗਿਆ।

2. ਪਿਛਲੇ ਦਿਨੀਂ ਸਰਹਿੰਦ, ਬੱਸੀ ਪਠਾਣਾਂ, ਮੰਡੀ ਗੋਬਿੰਦਗੜ੍ਹ ਤੇ ਇਸ ਇਕਾਈ ਵੱਲੋਂ ਸਾਂਝੀ ਕਾਰਵਾਈ ਕਰਦਿਆਂ ਇਕ ਅਜਿਹੇ ਬਾਬੇ ਦਾ ਪਰਦਾਫਾਸ਼ ਕੀਤਾ ਗਿਆ ਜੋ ਲਗਭਗ 10-15 ਸਾਲਾਂ ਤੋਂ ਪਿੰਡ ਵਜੀਦਪੁਰ ਆਪਣੇ ਜੱਦੀ ਮਕਾਨ ਵਿਚ ਡੇਰਾ ਬਣਾ ਕੇ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਸੀ। ਇਸ ਦੇ ਵਿਰੁੱਧ ਸੱਤ ਪੰਚਾਇਤਾਂ ਨੌਗਾਵਾਂ, ਕਲੌਦੀ, ਬਾਬਲਾਂ, ਭੂੱਚੀ, ਮੰਡਲਾਂ, ਬਹਿਰਾਮਪੁਰ ਤੇ ਵਜੀਦਪੁਰ ਨੇ ਲਿਖਤੀ ਹਲਫੀਆ ਬਿਆਨ ਰਾਹੀਂ ਸੁਸਾਇਟੀ ਕੋਲ ਸ਼ਕਾਇਤ ਕੀਤੀ ਕਿ ਇਹ ਲੁੱਟ ਕਰਨ ਤੋਂ ਇਲਾਵਾ ਔਰਤਾਂ ਨਾਲ ਅਸ਼ਲੀਲ ਹਰਕਤਾਂ ਵੀ ਕਰਦਾ ਹੈ। ਪੜਤਾਲ ਕਰਨ ਉਪਰੰਤ ਬਾਬੇ ਦਾ ਪੁਰਾਣਾ ਸੈਕਸ ਸਕੈਂਡਲ ਵੀ ਸਾਹਮਣੇ ਆਇਆ। ਸੁਸਾਇਟੀ ਪਿੰਡ ਦੇ ਗੁਰਦੁਆਰੇ ਗਈ ਜਿੱਥੇ ਉਕਤ ਬਾਬੇ ਨੂੰ ਬੁਲਾਇਆ ਗਿਆ ਪਰ ਬਾਬੇ ਨੇ ਕਿਹਾ ਕਿ ਉਸਨੂੰ ਬੇਇੱਜ਼ਤੀ ਤੋਂ ਡਰ ਲਗਦਾ ਹੈ ਤੇ ਮੈਂ ਤਰਕਸ਼ੀਲਾਂ ਦੇ ਸਾਹਮਣੇ ਨਹੀਂ ਜਾਵਾਂਗਾ। ਉਸਨੇ ਆਪਣਾ ਚਾਚਾ ਮੁਆਫੀ ਮੰਗਣ ਲਈ ਭੇਜ ਦਿੱਤਾ। ਹੁਣ ਉਸ ਪਾਖੰਡੀ ਦੇ ਡੇਰੇ ਤੇ ਨਿਗਰਾਨੀ ਰੱਖਣ 'ਤੇ ਪਤਾ ਚੱਲਿਆ ਹੈ ਕਿ ਉਸਨੇ ਆਪਣੇ ਕੋਲ ਲੋਕ ਆਉਣ ਤੋਂ ਰੋਕ ਦਿੱਤੇ ਹਨ।

ਜਗਤਰਨ ਖਟ

**ਖਰੜ:**

ਇਕਾਈ ਵੱਲੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਇਕ ਸੈਮੀਨਾਰ "ਸ਼ਹੀਦ ਭਗਤ ਸਿੰਘ ਦੇ ਵਿਚਾਰ ਅਤੇ ਸਮਾਜਿਕ ਮਸਲੇ" ਆਰੀਆ ਗਰਲਜ਼ ਕਾਲਜ ਖਰੜ ਵਿਚ ਕਰਵਾਇਆ ਗਿਆ। ਮੁੱਖ ਮਹਿਮਾਨ ਸ੍ਰੀ ਦਰਸ਼ਨ ਸਿੰਘ ਧਾਲੀਵਾਲ ਐਡਵੋਕੇਟ ਸਨ।

ਜਥੇਬੰਦੀ ਦੇ ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੇ ਸ਼ਹੀਦ ਭਗਤ ਸਿੰਘ ਉਸਦੀ ਮਨੁੱਖਤਾ ਅਤੇ ਸਮਾਜਵਾਦੀ ਵਿਚਾਰਧਾਰਾ ਦਾ ਜ਼ਿਕਰ ਕਰਦਿਆਂ ਉਨ੍ਹਾਂ ਭਾਰਤੀ ਸਮਾਜ ਵਿਚ ਸਮਾਜਿਕ ਵਿਤਕਰੇ ਸਬੰਧੀ ਕੁਟੇਸ਼ਨ ਦਿੰਦਿਆ ਕਿਹਾ ਕਿ ਭਗਤ ਸਿੰਘ ਦਾ ਆਖਣਾ ਸੀ ਕਿ ਜਦੋਂ ਅਸੀਂ ਅਜ਼ਾਦੀ ਦੀ ਮੰਗ ਕਰ ਰਹੇ ਤਾਂ ਇਕ ਪ੍ਰਸ਼ਨ ਉੱਠਦਾ ਹੈ ਕਿ ਸਾਡੇ ਹੀ ਦੇਸ਼ ਵਿਚ ਅਸੀਂ ਇਥੋਂ ਦੇ ਦੱਬੇ ਕੁਚਲੇ ਲੋਕਾਂ ਬਾਰੇ ਕਿਸ ਢੰਗ ਨਾਲ ਸੋਚਦੇ ਹਾਂ। ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਮੰਨਣ ਵਾਲੇ ਹਰ ਭਾਰਤੀ ਨਾਗਰਿਕ ਦਾ ਪਵਿੱਤਰ ਫਰਜ਼ ਬਣ ਜਾਂਦਾ ਹੈ ਕਿ ਭਗਤ ਸਿੰਘ ਦੇ ਵਿਚਾਰਾਂ ਦੀ ਸਾਰਥਿਕਤਾ ਸਮਝਦਿਆਂ ਸਾਨੂੰ ਸਮਾਜਿਕ, ਸਭਿਆਚਾਰਕ ਅਤੇ ਆਰਥਿਕ ਤਬਦੀਲੀ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।

**ਲੱਕੀ ਸਕਰੁੱਲਾਂਪੁਰੀ, ਇਕਾਈ ਖਰੜ**

**ਮੰਡੀ ਅਹਿਮਦਗੜ੍ਹ:**

ਮਾਲਵੇ ਦੇ ਪ੍ਰਸਿੱਧ ਮੇਲੇ ਪਿੰਡ ਛਪਾਰ ਵਿਖੇ ਇਸ ਇਕਾਈ ਵੱਲੋਂ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਮਿਤੀ 17.9.05 ਨੂੰ ਦਿਨ ਤੇ ਸਾਰੀ ਰਾਤ ਪ੍ਰੋਗਰਾਮ ਕੀਤਾ ਗਿਆ।

**ਡਾ.ਰਾਜਿੰਦਰ ਡੇਹਲੋਂ, ਲੁਧਿਆਣਾ**

**ਫਰੀਦਕੋਟ ਯੂਨਿਟ :**

ਤਰਕਸ਼ੀਲ ਸੁਸਾਇਟੀ ਪੰਜਾਬ ਯੂਨਿਟ ਫਰੀਦਕੋਟ ਵਲੋਂ ਬਾਬਾ ਫਰੀਦ ਆਗਮਨ ਪੁਰਬ ਤੇ ਦੂਸਰੀ ਵਾਰ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦਾ ਉਦਘਾਟਨ ਡਿਪਟੀ ਕਮਿਸ਼ਨਰ ਫਰੀਦਕੋਟ ਸ਼੍ਰੀ ਅਲੋਕ ਸ਼ੇਖਰ ਨੇ ਕੀਤਾ ਅਤੇ ਮੇਲੇ ਦੀ ਪ੍ਰਧਾਨਗੀ ਸ਼੍ਰੀ ਇੰਦਰਜੀਤ ਸਿੰਘ ਸੇਖੋਂ ਨੇ ਕੀਤੀ। ਮੇਲੇ ਵਿਚ ਸਭ ਤੋਂ ਪਹਿਲਾਂ ਬਲਕਾਰ ਮੰਡ ਨੇ ਅੱਖਾਂ ਤੇ ਪੱਟੀ ਬੰਨ ਕੇ ਸ਼ਹਿਰ ਵਿਚ ਮੋਟਰ ਸਾਈਕਲ ਚਲਾਇਆ। ਉਸ ਤੋਂ ਬਾਅਦ ਲੋਕ ਕਲਾ ਮੰਚ ਜੀਰਾ ਵਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ ਅਤੇ ਤਰਕਸ਼ੀਲ ਨਾਟਕ ਦਿਖਾਏ ਗਏ। ਸੂਬਾ ਜਥੇਬੰਦਕ ਸਕੱਤਰ ਸ਼੍ਰੀ ਭੂਰਾ ਸਿੰਘ ਮਹਿਮਾ ਸਰਜਾ ਨੇ ਆਪਣੇ ਵਿਸ਼ਾਲ ਭਾਸ਼ਣ ਵਿਚ ਲੋਕਾਂ ਨੂੰ ਕਿਹਾ ਕਿ ਵਹਿਮਾਂ ਭਰਮਾਂ ਨੂੰ ਤਿਆਗ ਕੇ ਵਿਗਿਆਨ ਸੋਚ ਅਪਨਾਉਣੀ ਚਾਹੀਦੀ ਹੈ, ਜਿਸ ਦੇ ਆਧਾਰ ਤੇ ਹੀ ਕੌਮ ਜਾਂ ਦੇਸ਼ ਤਰੱਕੀ ਕਰ ਸਕਦਾ ਹੈ, ਇਸ ਤੋਂ ਬਾਅਦ ਇੰਦਰਜੀਤ ਸਿੰਘ ਸੇਖੋਂ ਚੇਅਰਮੈਨ ਬਾਬਾ ਫਰੀਦ ਵਿੱਦਿਅਕ ਸੰਸਥਾਵਾਂ ਨੇ ਤਰਕਸ਼ੀਲ ਮੇਲੇ ਲਈ ਹਰ ਸਾਲ 20 ਹਜਾਰ ਰੁਪਏ ਦੇਣ ਦਾ ਐਲਾਨ ਕੀਤਾ। ਮੇਲੇ ਨੂੰ ਸਫਲ ਬਨਾਉਣ ਵਿਚ ਦਲਜੀਤ ਕੋਟਕਪੂਰਾ, ਜਸਵੀਰ ਰਾਣਾ, ਬਲਕਾਰ ਮੰਡ, ਰੀਤਇੰਦਰ, ਸੁਖਚੈਨ ਸੇਖਾ, ਸੁਰਜੀਤ ਸਿੰਘ, ਅਜੈਬ ਸਿੰਘ, ਸਵਿੰਦਰਪਾਲ ਸੰਧੂ, ਲਖਵਿੰਦਰ ਸੁੱਖੀ, ਜਗਪਾਲ ਬਰਾੜ ਆਦਿ ਨੇ ਵਿਸ਼ੇਸ਼ ਸਹਿਯੋਗ ਦਿੱਤਾ, ਜਿਲ੍ਹਾ ਰੈਡ ਕਰਾਸ ਸੁਸਾਇਟੀ ਨੇ ਮੇਲੇ ਨੂੰ ਸਫਲ ਬਨਾਉਣ ਲਈ ਆਪਣੀਆਂ ਵਿਸ਼ੇਸ਼ ਸੇਵਾਵਾਂ ਦਿੱਤੀਆਂ। ਮੇਲੇ ਦੇ ਸ਼ੁਰੂ ਵਿੱਚ ਸ਼੍ਰੀ ਅਵਤਾਰ ਗੋਂਦਾਰਾ ਐਡਵੋਕੇਟ ਨੇ ਆਏ ਵਿਸ਼ੇਸ਼ ਮਹਿਮਾਨ ਅਤੇ ਦਰਸ਼ਕਾਂ ਨੂੰ ਜੀ ਆਇਆਂ ਆਖਿਆ।

ਜਸਵੰਤ ਜੱਸ

**ਫਗਵਾੜਾ**

ਤਰਕਸ਼ੀਲ ਚੇਤਨਾ ਕਾਫਲੇ: ਸ਼ਹੀਦ ਭਗਤ ਸਿੰਘ ਜਨਮ ਦਿਵਸ ਨੂੰ ਸਮਰਪਿਤ ਇਹ ਕਾਫਲੇ ਪਿੰਡ ਖੋਥੜਾਂ ਜਿਲਾ ਨਵਾਂਸ਼ਹਿਰ, ਇੰਦਣਾ, ਪੱਦੀ ਜੰਗੀਰ ਜਿਲਾ ਜਲੰਧਰ ਦੇ ਪਿੰਡਾਂ ਵਿੱਚ ਸਕੂਟਰਾਂ, ਮੋਟਰ ਸਾਈਕਲਾਂ ਅਤੇ ਗੱਡੀਆਂ ਨਾਲ ਕਾਫਲੇ ਕੱਢੇ ਗਏ। ਕਾਫਲਿਆਂ ਦੀ ਵਿਲੱਖਣਤਾ ਇਹ ਸੀ ਕਿ ਬਾਕੀ ਪ੍ਰੋਗਰਾਮਾਂ ਦੇ ਨਾਲ ਨਾਲ ਪੌਦਿਆਂ ਨੂੰ ਮੁਫਤ ਵੰਡਿਆ ਗਿਆ।

**ਧੂਰੀ**

ਨਾਇਕ ਸ਼ਹੀਦ ਮਨਜਿੰਦਰ ਸਿੰਘ ਵੈਲਫੇਅਰ ਯਾਦਗਾਰੀ ਸੁਸਾਇਟੀ ਦੇ ਸਹਿਯੋਗ ਨਾਲ ਪਿੰਡ ਕੌਲਸੇੜੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ।

**ਮਾਝਾ ਜੋਨ:**

ਜੋਨ ਅਧੀਨ ਆਉਂਦੀਆਂ ਲੱਗਭਗ 15 ਇਕਾਈਆਂ ਦੇ ਮੈਂਬਰਾਂ ਲਈ ਇੱਕ ਸਿਖਲਾਈ ਕੈਂਪ ਲਗਾਇਆ ਗਿਆ ਜਿਸ ਵਿੱਚ 100 ਤੋਂ ਵੱਧ ਮੈਂਬਰਾਂ ਨੇ ਸ਼ਿਰਕਤ ਕੀਤੀ। ਸੰਵਿਧਾਨ ਅਤੇ ਐਲਾਨਨਾਮੇ ਤੋਂ ਬਿਨ੍ਹਾਂ ਮਾਨਸਿਕ ਰੋਗਾਂ, ਧਰਮ ਪ੍ਰਤੀ ਤਰਕਸ਼ੀਲ ਨਜ਼ਰੀਏ ਬਾਰੇ ਵਿਚਾਰ ਵਟਾਂਦਰਾਂ ਕੀਤਾ ਗਿਆ। ਮਾਨਸਿਕ ਰੋਗ ਵਿਭਾਗ ਦੇ ਮੁਖੀ ਰਜਿੰਦਰ ਭਦੌੜ ਨੇ ਮਾਨਸਿਕ ਰੋਗਾਂ ਦੇ ਕਾਰਨਾਂ ਦੀ ਨਿਸ਼ਾਨਦੇਹੀ ਕਰਦੇ ਹੋਏ ਕਿਹਾ ਕਿ ਸਮਾਜਿਕ ਅਤੇ ਆਰਥਿਕ ਨਾਬਰਾਬਰੀ ਹੀ ਮਨ ਦੇ ਵਿਕਾਰਾਂ ਅਤੇ ਰੋਗਾਂ ਨੂੰ ਪੈਦਾ ਕਰਦੀ ਹੈ। ਪ੍ਰਸਿੱਧ ਚਿੰਤਕ ਡਾ: ਸ਼ਿਆਮ ਸੁੰਦਰ ਦੀਪਤੀ ਨੇ ਮਾਨਸਿਕ ਰੋਗਾਂ ਦੇ ਲੱਛਣਾ ਅਤੇ ਕਾਰਨਾ ਸਬੰਧੀ ਜਾਣਕਾਰੀ ਦਿੰਦਿਆਂ ਦੱਸਿਆ ਕਿ ਮਰਦ ਪ੍ਰਧਾਨ ਸਮਾਜ ਵਿੱਚ ਔਰਤਾਂ ਵਧੇਰੇ ਮਾਨਸਿਕ ਰੋਗਾਂ ਦਾ ਸ਼ਿਕਾਰ ਹੁੰਦੀਆਂ ਹਨ। ਜਿਸ ਵਿੱਚ ਪਤੀ ਵੱਲੋਂ ਮਾਰਕੁੱਟ, ਸਹੁਰਿਆਂ ਦਾ ਰੋਹਬ, ਦਹੇਜ ਵਿਤ ਤੋਂ ਵੱਧ, ਕੰਮ ਕਰਨ ਦੀ ਮਜਬੂਰੀ, ਈਰਖਾ ਆਦਿ ਕਰਕੇ ਔਰਤਾਂ ਤਨਾਓ ਵਿਚੋਂ ਲੰਘਦੀਆਂ ਹਨ। ਉਨ੍ਹਾਂ ਨੇ ਸਕੂਲਾਂ ਵਿੱਚ ਸ਼ੁਰੂ ਤੋਂ ਹੀ ਸੈਕਸ ਪ੍ਰਤੀ ਸਿੱਖਿਆ ਦੇਣ 'ਤੇ ਜੋਰ ਦਿੱਤਾ।

**ਨੌਸ਼ਹਿਰਾ ਮੱਝਾ ਸਿੰਘ**

ਪਾਖੰਡੀ ਪੰਡਿਤਾਂ ਨੇ ਮਾਫੀ ਮੰਗੀ: ਧਾਰੀਵਾਲ ਸ਼ਹਿਰ ਵਿੱਚ ਦੋ ਪੰਡਿਤ, ਇੱਕ ਲੜਕੇ ਦਾ ਹੱਥ ਵੇਖਕੇ ਜਦੋਂ ਉਸਨੂੰ ਵਹਿਮਾਂ ਭਰਮਾਂ ਦੇ ਚੱਕਰਾਂ ਵਿੱਚ ਪਾ ਰਹੇ ਸਨ, ਤਾਂ ਇਕਾਈ ਦੇ ਮੀਡੀਆ ਵਿਭਾਗ ਦੇ ਮੁਖੀ ਸੁੱਚਾ ਸਿੰਘ ਪਸਨਾਵਾਲ ਅਤੇ ਡਾ: ਅਮਰ ਸਿੰਘ ਬਾਗੋਵਾਣੀ ਨੇ ਆਪਣੇ ਹੱਥ ਦਿਖਾ ਕੇ ਘਰ ਬਾਰੇ ਪੁੱਛਿਆ ਤਾਂ ਇੱਕ ਪੰਡਿਤ ਕਹਿਣ ਲੱਗਾ ਕਿ ਤੁਹਾਡੇ ਘਰ ਕਿਸੇ ਨੇ ਕੁਝ ਕੀਤਾ ਹੋਇਆ ਹੈ, ਤੇ ਉਪਾਅ ਲਈ 250 ਰੁਪਏ ਮੰਗੇ। ਗੱਲਬਾਤ ਦੌਰਾਨ ਤਰਕਸ਼ੀਲ ਆਗੂਆਂ ਨੇ ਕਿਹਾ ਕਿ ਤੈਨੂੰ ਘਰ ਵਿਚਲੀ ਆਫਤ ਬਾਰੇ ਤਾਂ ਪਤਾ ਹੈ, ਪਰ ਇਹ ਨਹੀਂ ਪਤਾ ਕਿ ਅਸੀਂ ਤੇਰੇ ਝੂਠ ਦਾ ਭਾਂਡਾ ਭੰਨਣ ਵਾਲੇ ਹਾਂ। ਇਕੱਠ ਵਿੱਚ ਇਨ੍ਹਾਂ ਪੰਡਿਤਾਂ ਨੇ ਲਿਖਤੀ ਮਾਫੀ ਮੰਗ ਕੇ ਇਕਬਾਲ ਕੀਤਾ ਕਿ ਉਹ ਰੋਟੀ ਰੋਜ਼ੀ ਲਈ ਇਹ ਕੁਝ ਕਰ ਰਹੇ ਸਨ।

**ਬਟਾਲਾ**

ਬਟਾਲਾ ਵਿਖੇ ਸਾਈ ਬਾਬੇ ਦੀ ਫੋਟੋ ਵਿਚੋਂ ਨਿਕਲਦੀ ਭਬੂਤੀ ਬਾਰੇ ਅਖਬਾਰਾਂ ਵਿੱਚ ਇਸ ਸਬੰਧੀ ਛਪੀਆਂ ਖਬਰਾਂ ਨੂੰ ਪੜ੍ਹਕੇ ਹਜਾਰਾਂ ਦੀ ਗਿਣਤੀ ਵਿੱਚ ਸ਼ਰਧਾਲੂਆਂ ਦੀ ਭੀੜ ਇਕੱਠੀ ਹੋਣੀ ਸ਼ੁਰੂ ਹੋ ਗਈ। ਖਬਰ ਦਾ ਨੋਟਿਸ ਲੈਂਦਿਆਂ ਇਨ੍ਹਾਂ ਘਟਨਾਵਾਂ ਦਾ ਖੰਡਨ ਕੀਤਾ।

ਇਸ ਇਕਾਈ ਵੱਲੋਂ ਚੌਥਾ ਵਿਸ਼ਾਲ ਮੇਲਾ ਚੌਂਕ ਨੌਸ਼ਹਿਰਾ ਮੱਝਾ ਸਿੰਘ ਵਾਲਾ ਵਿਖੇ ਕਰਵਾਇਆ ਗਿਆ।

**ਪਾਖੰਡੀ ਬਾਬੇ ਸੂਰਤ ਸਿੰਘ ਨੇ ਮਾਫੀ ਮੰਗੀ:**

ਪਿੰਡ ਪੂਰੋਵਾਲ ਜੱਟਾਂ ਵਿਖੇ ਆਪਣੇ ਘਰ ਵਿੱਚ ਹੀ ਬਾਬਾ ਸ਼੍ਰੀ ਚੰਦ ਦੀ ਗੱਦੀ ਲਗਾ ਕੇ ਲੋਕਾਂ ਨੂੰ ਧਾਗੇ ਤਵੀਤ, ਨਕਸ਼ ਆਦਿ ਦੇ ਕੇ ਇਲਾਜ ਕਰ ਰਹੇ ਬਾਬੇ ਸੂਰਤ ਸਿੰਘ ਦੇ ਘਰ ਸ਼ਵਿੰਦਰ ਸਿੰਘ ਅਤੇ ਚਰਨਜੀਤ ਸਿੰਘ ਬਿੱਟੂ ਮੈਂਬਰਾਂ ਨੂੰ ਸ਼ਰਧਾਲੂਆਂ ਵਜੋਂ ਭੇਜਿਆ ਗਿਆ। ਇਨ੍ਹਾਂ ਨੂੰ ਉਪਾਅ ਲਈ ਧਾਗੇ ਦੇਣ ਉਪਰੰਤ ਹਵਨ ਲਈ 2100 ਰੁਪਏ ਦੀ ਮੰਗ ਕੀਤੀ। ਉਸਨੂੰ ਇਹ ਪਤਾ ਨਾ ਲੱਗਿਆ ਕਿ ਸ਼ਰਧਾਲੂਆਂ ਦੇ ਭੇਸ ਵਿੱਚ ਤਰਕਸ਼ੀਲ ਮੇਂਬਰ ਆਏ ਸਨ। ਬੌਖਲਾਏ ਹੋਏ ਬਾਬੇ ਨੇ ਪਿੰਡ ਦੀ ਸੱਥ ਵਿੱਚ ਤਰਕਸ਼ੀਲਾਂ ਦੇ ਕਿਸੇ ਸਵਾਲ ਦਾ ਜਵਾਬ ਦੇਣ ਅਸਮੱਰਥ ਬਾਬੇ ਨੇ ਲਿਖਤੀ ਮਾਫੀ ਮੰਗੀ ।

ਸੁੱਚਾ ਸਿੰਘ ਪਸਨਾਵਾਲ

**ਗੋਪਾਲਪੁਰ ਮੱਝਵਿੰਡ**

ਤਰਕਸ਼ੀਲ ਪ੍ਰੋਗਰਾਮਾਂ ਦੀ ਲੜੀ ਵਜੋਂ ਇਕਾਈ ਨੇ ਪਿੰਡ ਤਲਵੰਡੀ ਸੋਭਾ ਸਿੰਘ, ਨਾਗੋਕੇ, ਮੀਰਾਂਕੋਟ, ਜੋਸੜ, ਖਡੂਰ ਸਾਹਿਬ, ਮੱਤੇ ਨੰਗਲ, ਝੰਡੇਰ ਅਤੇ ਜਲੰਧਰ ਦੇ ਦੇਸ਼ ਭਗਤ ਯਾਦਗਾਰੀ ਹਾਲ ਵਿੱਚ ਨਾਟਕਾਂ ਮੈਜਿਕ ਟ੍ਰਿਕਾਂ ਅਤੇ ਕੋਰੀਓਗ੍ਰਾਫੀ ਨਾਲ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਨਣ ਲਈ ਪ੍ਰੇਰਿਆ ਅਤੇ ਜਾਦੂ ਦੀ ਅਸਲੀਅਤ ਬਾਰੇ ਜਾਣੂ ਕਰਵਾਇਆ।

ਕਰਮਦੀਪ ਸਿੰਘ

ਗੋਪਾਲਪੁਰ ਮੱਝਵਿੰਡ ਇਕਾਈ ਨੇ ਇੱਕ ਅਖੌਤੀ ਬਾਬੇ ਰਵਿੰਦਰ ਸਿੰਘ ਨੂੰ ਲਿਖਤੀ ਮਾਫੀ ਮੰਗਣ ਲਈ ਮਜਬੂਰ ਕੀਤਾ। ਇਹ ਬਾਬਾ ਬੀ. ਐਸ. ਐਸ. ਐਲ ਡਰਾਇਵਰ ਵਜੋਂ ਤਾਇਨਾਤ ਹੈ ਜੋ ਆਪਣੇ ਆਪ ਨੂੰ ਦੈਵੀ ਸ਼ਕਤੀਆਂ ਦਾ ਮਾਲਕ ਐਲਾਨ ਕਰਦਾ ਸੀ।

**ਚੋਹਲਾ ਸਾਹਿਬ:**

ਸਾਧਾਂ ਸਾਧਣੀਆਂ ਦੀ ਲੁੱਟ ਖਿਲਾਫ ਚਲਾਈ ਮੁਹਿੰਮ ਵਜੋਂ ਮਾਝਾ ਜੋਨ ਵੱਲੋਂ ਇਲਾਕੇ ਦੇ ਪਾਖੰਡੀਆਂ ਨੂੰ ਲਿਖਤੀ ਰੂਪ ਵਿੱਚ 15 ਦਿਨਾਂ ਦੇ ਨੋਟਿਸ ਜਾਰੀ ਕੀਤੇ ਗਏ ਸਨ ਅਤੇ ਉਨ੍ਹਾਂ ਨੂੰ ਸਵਾਲਾਂ ਦੇ ਜਵਾਬ ਦੇਣ ਲਈ ਕਿਹਾ ਗਿਆ ਸੀ। ਜਵਾਬ ਨਾ ਆਉਂਣ ਤੇ ਜੋਨ ਮੁਖੀ ਨਿਰਮਲ ਸਿੰਘ ਛੱਜਲਵੰਡੀ ਦੀ ਅਗਵਾਈ ਵਿੱਚ ਸਭ ਤੋਂ ਪਹਿਲਾਂ ਮੱਖਣ ਸਿੰਘ ਵਾਸੀ ਚੋਹਲਾ ਸਾਹਿਬ ਦੇ ਘਰ ਫੇਰੀ ਪਾਈ ਜੋ ਕਿ ਸ਼ਹੀਦਾਂ ਦੀਆਂ ਰੂਹਾਂ ਆਉਣ ਦਾ ਡਰਾਮਾਂ ਕਰਦਾ ਸੀ ਅਤੇ ਲੋਕਾਂ ਨੂੰ ਡਰਾਉਂਣੀ ਆਵਾਜਾਂ ਕੱਢ ਕੇ ਡਰਾਉਂਦਾ ਸੀ। ਭਰਵੀਂ ਬਹਿਸ ਉਪਰੰਤ ਉਸਨੇ ਲਿਖਤੀ ਮਾਫੀ ਮੰਗੀ। ਫਿਰ ਕਾਫਲਾ ਗੰਢੀਵਿੰਡ ਰੋਡ ਤੇ ਸਥਿਤ ਡੇਰਾ ਟਾਹਲੀ ਸਾਹਿਬ 'ਤੇ ਪਹੁੰਚਿਆ, ਜਿਥੇ ਮਾਤਾ ਬੀਰੋ. ਗੁਰੂ ਨਾਨਕ ਦੇਵ ਜੀ ਵੱਲੋਂ ਸੁਪਨੇ ਵਿੱਚ ਆ ਕੇ ਗੱਦੀ ਲਾ ਕੇ ਲੋਕਾਂ ਦਾ ਉਦਾਰ ਕਰਨ ਦਾ ਪਾਖੰਡ ਕਰਦੀ ਸੀ। ਪਿਛਲੇ 11 ਸਾਲ ਤੋਂ ਆਪਣੇ ਦਿਉਰ ਮੱਖਣ ਸਿੰਘ ਨਾਲ ਲੋਕਾਂ ਨੂੰ ਭਬੂਤੀ ਦੀਆਂ ਪੁੜੀਆਂ ਦੇ ਕੇ ਲੁੱਟਣ ਤੋਂ ਤੋਬਾ ਕਰਦਿਆਂ ਉਸਨੇ ਵੀ ਮਾਫੀ ਮੰਗੀ। ਇਸੇ ਹੀ ਕੜੀ ਵਿੱਚ ਰਾਜ ਕੌਰ ਨਾਮੀ ਔਰਤ ਆਪਣੇ ਵਿੱਚ ਮਾਤਾ ਵੈਸ਼ਨੂੰ ਦੇਵੀ ਆਉਣ ਦਾ ਪਾਖੰਡ ਕਰਦੀ ਸੀ ਨੇ ਵੀ ਲਿਖਤੀ ਮਾਫੀ ਮੰਗ ਕੇ ਜਾਨ ਛੁਡਾਈ। ਇਸ ਮੁਹਿੰਮ ਦੀ ਭਿਣਕ ਪੈਣ ਤੇ ਸਵਰਨ ਸਿੰਘ ਅਤੇ ਮਨਜੀਤ ਕੌਰ ਨੇ ਵੀ ਗੱਦੀ ਨਾ ਲਾਉਣ ਦਾ ਲਿਖਤੀ ਵਾਅਦਾ ਕੀਤਾ ਅਤੇ ਬਾਬਾ ਮਹਿੰਦਰ ਸਿੰਘ ਅਤੇ ਕਸ਼ਮੀਰ ਕੌਰ ਘਰਾਂ ਨੂੰ ਜਿੰਦਰੇ ਮਾਰ ਕੇ ਪੱਤਰੇ ਵਾਚ ਗਏ। ਪਿੰਡ ਮਹਿਲ ਚਾਹਲ ਦਾ ਪਾਖੰਡੀ ਬਾਬਾ ਬੋਹੜ ਸ਼ਾਹ ਦੀ ਗੱਦੀ ਲਾ ਕੇ ਲੁੱਟਦਾ ਸੀ, ਉਸਨੇ ਵੀ ਲੋਕਾਂ ਦੀ ਹਾਜਰੀ ਵਿੱਚ ਮਾਫੀ ਮੰਗ ਕੇ ਜਾਨ ਛੁਡਾਈ।

ਰਕੇਸ਼ ਹੈਪੀ ਚੋਹਲਾ ਸਾਹਿਬ

## ਸੂਚਨਾ

**ਸਾਰੀਆਂ ਇਕਾਈਆਂ ਆਪਣੀਆਂ ਸਰਗਰਮੀ ਰਿਪੋਰਟਾਂ ਆਪਣੇ ਜੋਨ ਮੀਡੀਆ ਮੁਖੀ ਰਾਹੀਂ ਭੇਜਿਆ ਕਰਨ। ਜੋਨ ਦੇ ਮੀਡੀਆ ਮੁਖੀ ਇਕਾਈਆਂ ਦੀਆਂ ਰਿਪੋਰਟਾਂ ਨੂੰ ਸੰਖੇਪ ਕਰਕੇ ਮੁੱਖ ਦਫਤਰ ਨੂੰ ਭੇਜਣ । ਜੋਨ ਮੀਡੀਆ ਮੁਖੀ ਰਾਹੀਂ ਆਉਣ ਵਾਲੀਆਂ ਸਰਗਰਮੀਆਂ ਨੂੰ ਹੀ ਮੈਗਜ਼ੀਨ ਵਿੱਚ ਪ੍ਰਕਾਸ਼ਿਤ ਕੀਤਾ ਜਾਇਆ ਕਰੇਗਾ ।**

ਅਦਾਰਾ

# ਤੁਹਾਡੇ ਹੁੰਗਾਰੇ



ਤਰਕਸ਼ੀਲ ਲਗਾਤਾਰ ਮਿਲ ਰਿਹਾ ਹੈ। ਇਸ ਦਾ ਹਰ ਅੰਕ ਹੀ ਬਹੁਤ ਮਹੱਤਵਪੂਰਨ ਅਤੇ ਗਿਆਨ-ਵਰਧਕ ਹੁੰਦਾ ਹੈ। ਤੁਸੀਂ ਇਸ ਰਾਹੀਂ ਭਟਕੇ ਹੋਏ ਲੋਕਾਂ ਨੂੰ ਸਹੀ ਰਸਤੇ 'ਤੇ ਲਿਆਉਣ ਲਈ ਭਰਪੂਰ ਯਤਨ ਕਰ ਰਹੇ ਹੋ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਸਮਾਜ ਸੇਵਾ ਹੋਰ ਕੋਈ ਨਹੀਂ।

ਇਸ ਵਾਰ ਦਾ ਸੰਪਾਦਕੀ 'ਜਨਮ ਦਿਨ ਅਤੇ ਬਰਸੀਆਂ' ਬਹੁਤ ਹੀ ਦਿਲਚਸਪ ਅਤੇ ਵਿਚਾਰਨਯੋਗ ਹੈ। ਇਹ ਪ੍ਰੋਗਰਾਮ ਜਿੱਥੇ ਮਨੁੱਖ ਦੀ ਤਰੱਕੀ ਵਿਚ ਰੁਕਾਵਟ ਪੈਦਾ ਕਰਦੇ ਹਨ ਉੱਥੇ ਉਸਦੀ ਆਰਥਿਕ ਸਥਿਤੀ ਨੂੰ ਵੀ ਢਾਅ ਲਾਉਂਦੇ ਹਨ। ਇਨ੍ਹਾਂ ਪ੍ਰੋਗਰਾਮਾਂ 'ਤੇ ਖਰਚ ਕੀਤੀ ਜਾਂਦੀ ਅੰਨ੍ਹੀ ਰਾਸ਼ੀ ਲੋਕ ਭਲਾਈ ਦੇ ਕੰਮਾਂ ਵਿਚ ਲਗਾਈ ਜਾਵੇ। ਬਾਕੀ ਇਸੇ ਅੰਕ 'ਚ ਹੀ ਪ੍ਰੋ.ਪੀ.ਆਰ.ਆਰੜੇ ਨਾਲ ਕੀਤੀ ਮੁਲਾਕਾਤ ਵੀ ਪ੍ਰਭਾਵਸ਼ਾਲੀ ਸੀ। ਕੁੱਲ ਮਿਲਾ ਕੇ ਅੰਕ ਪ੍ਰਭਾਵਸ਼ਾਲੀ ਸੀ।

**ਸੁਖਮੰਦਰ ਸਿੰਘ ਤੂਰ,ਖੋਸਾ ਪਾਂਡੋ(ਮੋਗਾ)**

ਸਤੰਬਰ-ਅਕਤੂਬਰ ਦੇ ਅੰਕ ਵਿਚ ਸਾਰਾ ਮੈਟਰ ਪੜ੍ਹਨ ਯੋਗ ਸੀ। ਤਰਕਸ਼ੀਲ ਮੈਗਜ਼ੀਨ ਨੇ ਸਾਨੂੰ ਅਤੇ ਸਾਡੇ ਪਰਿਵਾਰ ਨੂੰ ਪਖੰਡ ਅਤੇ ਅਗਿਆਨ ਦੇ ਹਨੇਰੇ ਵਿਚੋਂ ਕੱਢ ਕੇ ਤਰਕ ਦੇ ਰਾਹ ਅਤੇ ਗਿਆਨ ਚਾਨਣ ਵਿਚ ਪਾਇਆ ਹੈ। ਅਸੀਂ ਅਤੇ ਸਾਡਾ ਪਰਿਵਾਰ ਤਰਕਸ਼ੀਲ ਮੈਗਜ਼ੀਨ ਛਾਪਣ ਤੇ ਡੂੰਘੇ ਦਿਲੋਂ ਵਧਾਈ ਦਿੰਦੇ ਹਾਂ ਤੇ ਆਸ ਕਰਦੇ ਹਾਂ ਤੁਸੀਂ ਇਸ ਤਰ੍ਹਾਂ ਗਿਆਨ ਵਿਗਿਆਨ ਦੇ ਦੌਰ ਨੂੰ ਚਲਾਈ ਰੱਖੋਗੇ।

**ਬਲ ਚੰਦ, ਹਰੀ ਚੰਦ, ਲਾਧੂਕਾ**

ਸਤੰਬਰ-ਅਕਤੂਬਰ ਅੰਕ ਪੜ੍ਹਿਆ, ਬਹੁਤ ਵਧੀਆ ਲੱਗਾ। ਖਾਸ ਕਰਕੇ ਅਲੋਕ ਪ੍ਰਕਾਸ਼ ਅਤੁਲ ਦਾ 'ਜਿੱਥੇ ਦੇਵਤੇ ਸ਼ਰਾਬ ਪੀਂਦੇ ਹਨ', 'ਦੇਹ ਧਾਰੀ ਸੱਪ' ਅਤੇ ਕਵਿਤਾ 'ਨੌਜਵਾਨ ਭਗਤ ਸਿੰਘ।' ਤੁਸੀਂ ਆਪਣਾ ਖਾਸ ਕਾਲਮ ਪਿੰਡ ਦੀ ਸੱਥ 'ਚੋਂ ਚਾਲੂ ਕਰੋ। ਮੈਂ ਅਤੇ ਮੇਰੇ ਨਾਲ ਬੈਠੇ ਦੋਸਤ ਇਸ ਗੱਲ ਨੂੰ ਜਾਨਣ ਦੇ ਬਹੁਤ ਇੱਛੁਕ ਹਨ ਕਿ ਸਾਨੂੰ ਮ੍ਰਿਤਕ ਫੌਜੀ ਬਾਬਾ ਭਜਨ ਸਿੰਘ ਬਾਰੇ ਪੂਰਣ ਜਾਣਕਾਰੀ ਦਿਉ ਕਿਉਂਕਿ ਇਕ ਸਿਪਾਹੀ ਜਿਸ ਦੀ ਨਹਿਰ ਵਿਚ ਡਿੱਗ ਕੇ ਮੌਤ ਹੋ ਗਈ ਉਸਨੂੰ ਕਪਤਾਨ ਬਣਾ ਦੇਣਾ ਕਿੱਥੋਂ ਦੀ ਸਿਆਣਪ ਹੈ। ਜੇ ਫੌਜ ਹੀ ਏਦਾਂ ਦੀਆਂ ਗੱਲਾਂ ਨੂੰ ਮੰਨੇਗੀ ਤਾਂ ਆਮ ਜਨਤਾ ਕੀ ਕਰੇਗੀ?

**ਅਮਰੀਕ ਸਿੰਘ, ਸੈਦੋਵਾਲ ਖੁਰਦ, ਲਾਡੀ, ਮੋਨੂੰ,**
**ਜੁੱਗ, ਪਾਡੀ, ਭਿੰਦਰ, ਰਾਣਾ, ਪਿੰਡ ਡੇਰਾ ਨੰਗਲੀ**

ਕਦੀ ਹਾਸਾ ਆਉਂਦਾ ਹੈ ਅਤੇ ਕਦੀ ਤਰਸ, ਉਨ੍ਹਾਂ ਲੋਕਾਂ 'ਤੇ ਜਿਹੜੇ ਪ੍ਰਚੱਲਤ ਧਰਮਾਂ ਦੀਆਂ ਧਾਰਨਾਵਾਂ ਨੂੰ ਮੰਨਦੇ ਹਨ ਕਿ ਇੱਥੇ ਫਲਾਂ-ਫਲਾਂ ਦੇਵਤੇ ਆਏ। ਗਲੋਬ ਦੇ ਨਕਸ਼ੇ 'ਤੇ ਇਸ ਛੋਟੇ ਜਿਹੇ ਮੁਲਕ ਦੇ ਹੀ ਦੇਵਤੇ ਸਾਰੀ ਸ੍ਰਿਸ਼ਟੀ ਦੇ ਰਚਨਹਾਰੇ ਮੰਨੇ ਜਾਂਦੇ ਹਨ। ਜੇ ਇਹ ਦੇਵਤੇ ਵਾਕਿਆ ਹੀ ਇਉਂ ਸਨ ਤਾਂ ਉਨ੍ਹਾਂ ਨੂੰ ਦੂਜੇ ਦੇਸ਼ਾਂ ਵਿਚ ਜਾਂਦਿਆਂ ਜਾਂ ਜਨਮ ਲੈਂਦਿਆਂ ਕਿਹੜੀ ਤਾਕਤ ਰੋਕਦੀ ਸੀ? ਮਜ਼ੇ ਵਾਲੀ ਗੱਲ ਹੈ ਕਿ ਦੂਜੇ ਦੇਸ਼ਾਂ ਦੇ ਵੀ ਆਪਣੇ ਆਪਣੇ ਦੇਵਤੇ ਸਨ ਤੇ ਉਹ ਵੀ ਸਾਰੀ ਸ੍ਰਿਸ਼ਟੀ ਦੇ ਰਚਨਹਾਰੇ ਮੰਨੇ ਜਾਂਦੇ ਹਨ। ਉਹ ਦੇਵਤੇ ਵੀ ਕਦੀ ਭਾਰਤ ਦਰਸ਼ਨ 'ਤੇ ਨਹੀਂ ਸਨ ਆਏ। ਨਾ ਸਾਡੇ ਦੇਵਤਿਆਂ ਨਾਲ ਉਨ੍ਹਾਂ ਦਾ ਕੋਈ ਸੰਵਾਦ ਹੋਇਆ ਸੀ। ਇੰਨਾ "ਕਮਿਊਨੀਕੇਸ਼ਨ ਗੈਪ" ਕਿਉਂ? ਕਿਸੇ ਕੋਲ ਜਵਾਬ ਹੋਵੇ ਤਾਂ ਕ੍ਰਿਪਾ ਕਰਕੇ ਜ਼ਰੂਰ ਦਿਓ, ਧੰਨਵਾਦੀ ਹੋਵਾਂਗਾ।

**ਕੁਲਬੀਰ ਸੱਗੂ, ਕਾਹਨੂੰਵਾਨ ਰੋਡ, ਬਟਾਲਾ**

ਸੰਪਾਦਕੀ 'ਜਨਮ ਦਿਨ ਅਤੇ ਬਰਸੀਆਂ' ਵਿਚ ਵਿਚਾਰ ਬਹੁਤ ਕਾਬਲੇ-ਤਾਰੀਫ ਸਨ। ਪ੍ਰੋ.ਆਰੜੇ ਨਾਲ ਕੀਤੀ ਮੁਲਾਕਾਤ ਚੰਗੀ ਲੱਗੀ। ਅਭੈ ਸਿੰਘ ਦਾ ਆਰਟੀਕਲ 'ਧਰਮ ਅਸਥਾਨ ਬਨਾਮ ਸਕੂਲ ਕਾਲਜ ਤੇ ਹਸਪਤਾਲ' ਪੜ੍ਹ ਕੇ ਪਤਾ ਲੱਗਿਆ ਕਿ ਜੇਕਰ ਸਕੂਲ ਅਤੇ ਹਸਪਤਾਲ ਦੋਵੇਂ ਜੋੜ ਦੇਈਏ ਤਾਂ ਇਨ੍ਹਾਂ ਦੀ ਗਿਣਤੀ ਧਰਮ ਅਸਥਾਨਾਂ ਤੋਂ ਘੱਟ ਹੋਵੇਗੀ, ਮਨ ਨੂੰ ਬਹੁਤ ਦੁੱਖ ਹੋਇਆ। ਮਿੰਨੀ ਕਹਾਣੀਆਂ ਬਹੁਤ ਹੀ ਵਧੀਆ ਸਨ। ਇਹ ਵੱਧ ਤੋਂ ਵੱਧ ਦਿਆ ਕਰੋ। ਬੱਚਿਆਂ ਦੀ ਦੱਬੂ ਪ੍ਰਵਿਰਤੀ ਬਾਰੇ ਪੜ੍ਹ ਕੇ ਮਾਂ-ਬਾਪ ਜ਼ਰੂਰ ਆਪਣੇ ਬੱਚੇ ਦਾ ਸਹੀ ਪਾਲਣ-ਪੋਸਣ ਕਰਨਗੇ। ਉੱਡਣ ਵਾਲਾ ਅੰਡਾ ਵੀ ਚੰਗਾ ਉਪਰਾਲਾ ਹੋ ਨਿੱਬੜਿਆ। ਅੰਗਦਾਨ-ਸਰੀਰਦਾਨ ਦੀ ਤਾਰੀਫ ਲਈ ਸ਼ਬਦ ਨਹੀਂ ਲੱਭ ਰਹੇ। ਕੁਲ ਮਿਲਾ ਕੇ ਤਰਕਸ਼ੀਲ ਵਿਗਿਆਨ ਦਾ ਭੰਡਾਰ ਸੀ।

**ਗੁਰਪ੍ਰੀਤ ਬਰਾੜ ਲੰਡੇ, (ਮੋਗਾ)**

ਇਹ ਅੰਕ ਦੀ ਸੰਪਾਦਕੀ ਚੰਗੀ ਲੱਗੀ। ਨਵੇਂ ਵਿਸ਼ੇ ਤੇ ਵਿਚਾਰ ਪੜ੍ਹਨ ਨੂੰ ਮਿਲੇ। ਅਭੈ ਸਿੰਘ ਦਾ ਲੇਖ ਸਾਡੀ ਸੌੜੀ ਪਿਛਾਂਹਖਿੱਚੂ ਸੋਚ ਨੂੰ ਪ੍ਰਗਟਾਉਂਦਾ ਸੀ। ਕਾਫੀ ਸਮੇਂ ਬਾਅਦ ਸੁਰਜੀਤ ਸਿੰਘ ਢਿੱਲੋਂ ਦਾ ਲੇਖ ਪੜ੍ਹਨ ਨੂੰ ਮਿਲਿਆ। ਜਗਿਆਸਾ ਰਾਹੀਂ ਵੀ ਕਾਫੀ ਮਹੱਤਵਪੂਰਨ ਜਾਣਕਾਰੀ ਮਿਲੀ। "ਸੋਚ" ਅਤੇ ਸ਼ਹੀਦ ਭਗਤ ਸਿੰਘ ਬਾਰੇ ਕਵਿਤਾਵਾਂ ਬਹੁਤ ਵਧੀਆ ਸਨ। ਵਾਸਤੂ ਸ਼ਾਸ਼ਤਰ ਬਾਰੇ ਪੜ੍ਹਿਆ, ਪਰ ਅਫਸੋਸ ਦੀ ਗੱਲ ਹੈ ਕਿ ਟੀ.ਵੀ. ਵਰਗੇ ਸੰਚਾਰ ਮਾਧਿਅਮ ਦੀ ਵਰਤੋਂ ਵੀ ਇਸ ਵਾਸਤੂ ਸ਼ਾਸ਼ਤਰ ਦੀ ਧਾਰਨਾ ਨੂੰ ਪ੍ਰਫੁੱਲਤ ਕਰਨ ਲਈ ਕੀਤੀ ਜਾ ਰਹੀ ਹੈ। 'ਜਨੇਊ ਰੋਗ' ਲੇਖ ਵੀ ਚੰਗਾ ਸੀ। ਇਸ ਅੰਕ ਵਿਚ ਇਕ ਪਾਠਕ ਨੇ ਰਾਇ ਦਿੱਤੀ ਸੀ ਕਿ ਕਿਸੇ ਟੌਪਿਕ 'ਤੇ ਪਾਠਕਾਂ ਦੀ ਵਿਚਾਰ-ਚਰਚਾ ਸ਼ੁਰੂ ਕਰਾਉਣੀ ਚਾਹੀਦੀ ਹੈ, ਤਰਕਸ਼ੀਲ ਅਦਾਰੇ ਨੂੰ ਇਸ ਗੱਲ ਤੇ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ।

**ਸਿਮਨਪ੍ਰੀਤ ਕੌਰ, ਹਰਮਨਜੀਤ ਸਿੰਘ, ਸਰਦੂਲਗੜ੍ਹ (ਮਾਨਸਾ)**

'ਤਰਕਸ਼ੀਲ' ਇਕ ਬਹੁਤ ਹੀ ਵਧੀਆ ਵਿਗਿਆਨਕ ਮੈਗਜ਼ੀਨ ਹੈ ਜਿਸ ਦਾ ਕਿ ਮੈਂ ਤਕਰੀਬਨ ਪਿਛਲੇ 10 ਸਾਲਾਂ ਤੋਂ ਪਾਠਕ ਹਾਂ। ਐਤਕੀ ਦਾ ਅੰਕ ਪੜ੍ਹਿਆ, ਜਿਸ ਵਿਚ ਸਾਰੇ ਆਰਟੀਕਲ ਅੱਛੇ ਗਿਆਨ ਵਧਾਊ ਅਤੇ ਵਿਗਿਆਨਕ ਸੋਚ ਦੇ ਸਨ। ਆਪ ਹਰ



ਅੰਕ ਵਿਚ ਹੇਮ ਰਾਜ ਸਟੈਨੋ ਨਾਂ ਦੇ ਲੇਖਕ ਦੇ ਜੋ ਲੇਖ ਛਾਪਦੇ ਹੋ, ਉਹਨਾਂ ਵਿਚ ਬਹੁਤੀ ਫਿਲਾਸਫੀ ਹੁੰਦੀ ਹੈ, ਜੋ ਕਿ 90% ਪਾਠਕਾਂ ਦੀ ਸਮਝ ਤੋਂ ਬਾਹਰ ਹੁੰਦੀ ਹੈ ਅਤੇ ਗੈਰ-ਵਿਗਿਆਨਕ ਵੀ। ਇਸ ਕਰਕੇ ਅਜਿਹੇ ਲੇਖ ਛਾਪਣ ਤੋਂ ਪ੍ਰਹੇਜ਼ ਕੀਤਾ ਜਾਣਾ ਚਾਹੀਦਾ ਹੈ। ਦੂਜਾ ਮੈਗਜ਼ੀਨ ਅਤੇ ਹੋਰ ਤਰਕਸ਼ੀਲ ਪੁਸਤਕਾਂ ਨੂੰ ਸਕੂਲੀ ਸਿਲੇਬਸਾਂ 'ਚ ਲਗਵਾਉਣ ਦੀ ਕੋਸ਼ਿਸ਼ ਜ਼ਰੂਰ ਕੀਤੀ ਜਾਵੇ।

**ਰਮਨਦੀਪ ਬਾਗਲਾ, ਤਿਲਕ ਨਗਰ, ਗਿੱਦੜਬਾਹਾ**

ਸਤੰਬਰ-ਅਕਤੂਬਰ ਅੰਕ ਪੜ੍ਹਿਆ। ਸਾਰੇ ਹੀ ਲੇਖ ਭਰਪੂਰ ਜਾਣਕਾਰੀ ਦੇਣ ਵਾਲੇ ਸਨ। ਹੇਮ ਰਾਜ ਸਟੈਨੋ ਦਾ ਲਿਖਿਆ ਲੇਖ "ਇਤਿਹਾਸਕ ਪਦਾਰਥਵਾਦ-2" ਕਾਬਲੇ ਤਾਰੀਫ ਹੈ। ਪੂਰਾ ਲੇਖ ਅੱਖਾਂ ਖੋਲਦਾ ਹੈ। ਲੇਖਕ ਨੇ ਬਿਆਨ ਵੀ ਬੜੇ ਸੋਹਣੇ ਢੰਗ ਨਾਲ ਕੀਤਾ ਹੈ। ਬਾਕੀ ਮੈਟਰ ਵੀ ਸਲਾਹੁਣਯੋਗ ਸੀ। ਚੰਗਾ ਹੋਵੇ ਜੇਕਰ(ਹੋਰ ਵੀ) "ਹੱਡ ਬੀਤੀਆਂ" ਕਹਾਣੀਆਂ ਛਾਪੀਆਂ ਜਾਣ। ਕਵਿਤਾ "ਨੌਜਵਾਨ ਭਗਤ ਸਿੰਘ" ਧੁਰ ਅੰਦਰ ਤੱਕ ਸਮਾ ਗਈ। ਕਾਸ਼! ਸਾਡੇ ਅਨਮੋਲ ਸ਼ਹੀਦਾਂ ਦੇ ਸੁਪਨੇ ਪੂਰੇ ਹੋਏ ਹੁੰਦੇ।

**ਗੁਰਜੀਤ ਸਿੰਘ "ਬਿੱਟੂ" ਰਾਜਪੁਰਾ (ਪਟਿਆਲਾ)**

ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼ ਤਰਕਸ਼ੀਲ ਸਤੰਬਰ-ਅਕਤੂਬਰ 2005 ਵਿਚ ਵਾਸਤੂ-ਸ਼ਾਸ਼ਤਰ ਤੇ ਅੰਧ-ਵਿਸ਼ਵਾਸ, ਉੱਡਣ ਵਾਲਾ ਅੰਡਾ, ਅੰਗਦਾਨ, ਇਤਿਹਾਸਕ ਪਦਾਰਥਵਾਦ, ਦੇਵਤੇ ਸ਼ਰਾਬ ਪੀਂਦੇ, ਦੇਹਧਾਰੀ ਸੱਪ, ਜ਼ਹਿਰਾਂ ਬਾਰੇ ਜਾਣਕਾਰੀ ਸ਼ਲਾਘਾਯੋਗ ਸੀ। ਮਿੰਨੀ ਕਹਾਣੀਆਂ, ਕਵਿਤਾਵਾਂ ਛਾਪਦੇ ਰਿਹਾ ਕਰੋ ਜੀ। ਮੈਂ ਭਰੋਸਾ ਦਿਵਾਉਂਦਾ ਹਾਂ ਕਿ ਤਰਕਸ਼ੀਲ ਜਲਦੀ ਹੀ ਹੋਰ ਹੱਥਾਂ ਵਿਚ ਪਹੁੰਚਾਵਾਂਗਾ। ਆਪਣੇ ਤੋਂ ਇਲਾਵਾ ਪੰਜ ਹੱਥਾਂ ਵਿਚ ਤਾਂ ਪਹੁੰਚਾ ਚੁੱਕਾ ਹਾਂ।

**ਖੁਸ਼ਹਾਲ ਸਿੰਘ ਮੱਲ, ਨਵਾਂ ਸ਼ਹਿਰ**

ਮੈਗਜ਼ੀਨ ਬਹੁਤ ਹੀ ਵਧੀਆ ਸੀ। ਮੁਖਵਿੰਦਰ ਸਿੰਘ ਦਾ ਲੇਖ ਜਨੇਊ ਰੋਗ ਕਾਫੀ ਕੁਝ ਦੱਸਣ ਵਾਲਾ ਸੀ। ਕੇਸ ਰਿਪੋਰਟ, ਪੁਨਰ-ਜਨਮ ਦੀ ਕਹਾਣੀ, ਦੇਹਧਾਰੀ ਸੱਪ, ਇਤਿਹਾਸਕ ਪਦਾਰਥਵਾਦ-2, ਜ਼ਹਿਰਾਂ, ਬਾਲ ਕੋਨਾ ਆਦਿ ਕਾਬਲੇ-ਤਾਰੀਫ ਸੀ। ਮੇਰੀ ਬੇਨਤੀ ਹੈ ਕਿ ਮੈਗਜ਼ੀਨ ਦੇ ਪਹਿਲੇ ਸਫੇ 'ਤੇ ਜਿਹੜੀ ਵੀ ਫੋਟੋ ਛਾਪੋ ਉਸ ਥੱਲੇ ਉਸਦਾ ਨਾਂ ਜ਼ਰੂਰ ਲਿਖਿਆ ਕਰੋ।

**ਰਕੇਸ਼ ਹੈਪੀ, ਚੋਹਲਾ ਸਾਹਿਬ**

ਇਸ ਅੰਕ ਵਿਚ ਉੱਡਣ ਵਾਲਾ ਅੰਡਾ ਅਤੇ ਦੇਹਧਾਰੀ ਸੱਪ ਵਰਗੀਆਂ ਰਚਨਾਵਾਂ ਰੋਚਕ ਅਤੇ ਦਿਲ-ਟੁੰਬਵੀਆਂ ਸਨ। ਮਿੰਨੀ ਕਹਾਣੀਆਂ ਸਵਾਰਥ, ਹੋਣੀ, ਸਿਆਸਤ ਅਤੇ ਕਵਿਤਾਵਾਂ ਨਾ ਹਿੰਦੂ ਨਾ ਮੁਸਲਮਾਨ ਬਣਾਂਗੀ, ਜੀਵਨ ਗਾਲੀ ਜਾਂਦੇ ਨੇ ਬਹੁਤ ਚੰਗੀਆਂ ਲੱਗੀਆਂ। ਮੈਗਜ਼ੀਨ ਦੇ ਬੌਧਿਕ ਪੱਧਰ ਬਾਰੇ ਅਦਾਰੇ ਦੀ ਟਿੱਪਣੀ ਬਿਲਕੁਲ ਸਾਰਥਕ ਸੀ ਅਤੇ ਮੈਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਸੰਪਾਦਕੀ ਵਿਚ ਸ਼ਹੀਦ ਭਗਤ ਸਿੰਘ ਅਤੇ ਪਾਸ਼ ਵਰਗੇ ਯੁੱਗ ਪੁਰਸ਼ਾਂ ਦਾ ਜ਼ਿਕਰ ਤਾਂ ਹੋਇਆ ਹੈ ਪਰ ਇਨ੍ਹਾਂ ਬਾਰੇ ਕੋਈ ਲੇਖ ਨਹੀਂ ਛਪਿਆ। ਰਚਨਾਵਾਂ ਦੇ ਅਖੀਰ ਵਿਚ ਲੇਖਕਾਂ ਦਾ ਪੂਰਾ ਪਤਾ ਛਾਪਣਾ ਜ਼ਰੂਰੀ ਹੈ, ਕਿਉਂਕਿ ਬਹੁਤ ਸਾਰੇ ਪਾਠਕ ਲੇਖਕਾਂ ਦੀਆਂ ਰਚਨਾਵਾਂ ਤੋਂ ਪ੍ਰਭਾਵਤ ਹੋ ਕੇ ਉਨ੍ਹਾਂ ਨਾਲ ਰਾਬਤਾ ਕਾਇਮ ਕਰਨਾ ਚਾਹੁੰਦੇ ਹਨ।

**ਚਰਨਜੀਤ ਸਿੰਘ, ਮੁਕਤਸਰ**

ਜਨੇਊ ਰੋਗ ਬਾਰੇ ਜਾਣਕਾਰੀ ਦੇਣ ਵਾਲਾ ਲੇਖ ਇਸ ਸਬੰਧੀ ਅੰਧਵਿਸ਼ਵਾਸ਼ਾਂ ਨੂੰ ਦੂਰ ਕਰਨ ਵਾਲਾ ਵੀ ਸੀ। "ਬੱਚਿਆਂ ਵਿਚ ਦਬੂ ਪ੍ਰਵਿ੍ਤੀ" ਲੇਖ ਚੰਗਾ ਲੱਗਿਆ। ਮਾਪਿਆਂ ਲਈ ਦਿੱਤੇ ਸੁਝਾਅ ਠੀਕ ਸਨ। ਵਾਤਾਵਰਣ ਬਾਰੇ "ਜ਼ਹਿਰਾਂ", "ਅੰਗਦਾਨ-ਸਰੀਰਦਾਨ," "ਜੇ.ਬੀ.ਐਸ. ਹਲਡੇਨ ਦੀ ਜੀਵਨੀ", "ਵਾਸਤੂ ਸ਼ਾਸ਼ਤਰ ਅਤੇ ਅੰਧ-ਵਿਸ਼ਵਾਸ਼", ਵੀ ਜਾਣਕਾਰੀ ਭਰਪੂਰ ਸਨ। "ਜੀਵਨ ਗਾਲੀ ਜਾਂਦੇ ਨੇ" ਬਹੁਤ ਵਧੀਆ ਲੱਗੀ।

ਫੌਜੀ ਦੀ ਰੂਹ ਬਾਰੇ ਹਰੇਕ ਸਾਲ ਜਿਹੜੀ ਅਫਵਾਹ ਫੈਲਾਈ ਜਾਂਦੀ ਹੈ ਇਸ ਬਾਰੇ ਲੋਕਾਂ ਨੂੰ ਅਸਲੀਅਤ ਤੋਂ ਜਾਣੂ ਕਰਵਾਇਆ ਜਾਵੇ।

**ਕਮਲਜੀਤ ਸਿੰਘ, ਮੁਹਾਲੀ**

ਜੁਲਾਈ-ਅਗਸਤ ਅੰਕ ਦੇ ਸਾਰੇ ਲੇਖ ਜਾਣਕਾਰੀ ਭਰਪੂਰ ਸਨ। ਵੀ.ਮੁਰਲੀ ਨਾਲ ਮੁਲਾਕਾਤ ਕਾਫੀ ਪਸੰਦ ਆਈ। ਮੈਗਜ਼ੀਨ ਦਾ ਬੇਸਬਰੀ ਨਾਲ ਇੰਤਜ਼ਾਰ ਰਹਿੰਦਾ ਹੈ।

ਆਪਣੇ ਸਾਰੇ ਪਰਿਵਾਰ ਵਿਚੋਂ ਮੈਂ ਹੀ ਨਾਸਤਿਕ ਹਾਂ। ਇਹ ਸਭ ਤਰਕਸ਼ੀਲ ਸਾਹਿਤ ਦੀ ਦੇਣ ਹੈ। ਮਾਣ **ਹੈ** ਇਸ ਤਰਕਸ਼ੀਲ ਸੁਸਾਇਟੀ ਤੇ ਜੋ ਲੋਕਾਂ ਨੂੰ ਸੇਧ ਦਿੰਦੀ ਹੈ। ਲੋਕਾਂ ਨੂੰ ਸਾਧਾਂ ਦੇ ਡੇਰਿਆਂ ਤੇ ਜਾਂਦੇ ਵੇਖਦਾ ਹਾਂ ਤਾਂ ਮੇਰਾ ਮਨ ਬਹੁਤ ਦੁਖੀ ਹੁੰਦਾ ਹੈ। ਤਰਕਸ਼ੀਲ ਸੁਸਾਇਟੀ ਨੂੰ ਇਸੇ ਤਰ੍ਹਾਂ ਹੀ ਅੱਗੇ ਵਧਦੇ ਰਹਿਣਾ ਚਾਹੀਦਾ ਹੈ।

**ਦਿਲਪ੍ਰੀਤ ਢਿੱਲੋਂ, ਦਬੜੀਖਾਨਾ (ਫਰੀਦਕੋਟ)**

ਇਹ ਅੰਕ ਜਾਣਕਾਰੀ ਭਰਪੂਰ ਸੀ। ਇਸ ਵਿਚ ਮਿੰਨੀ ਕਹਾਣੀ "ਹੋਣੀ", ਦੋਹੇ, ਉੱਡਣ ਵਾਲਾ ਅੰਡਾ, ਖੋਜ ਖਬਰ, ਜਿੱਥੇ ਦੇਵਤੇ ਸ਼ਰਾਬ ਪੀਂਦੇ ਹਨ ਅਤੇ ਹੋਰ ਸਭ ਕੁਝ ਬਹੁਤ ਹੀ ਵਧੀਆ ਪੜ੍ਹਨ ਨੂੰ ਮਿਲਿਆ ਜੋ ਕਿ ਸਾਨੂੰ ਅਤੇ ਸਮਾਜ ਨੂੰ ਵਹਿਮਾਂ-ਭਰਮਾਂ ਤੋਂ ਦੂਰ ਰਹਿਣ ਲਈ ਪ੍ਰੇਰਦੇ ਹਨ। ਪਾਖੰਡੀ ਬਾਬਿਆਂ, ਜੋਤਸ਼ੀਆਂ ਬਾਰੇ ਲਿਖਿਆ ਕਰੋ ਤਾਂ ਜੋ ਲੋਕਾਂ ਵਿਚ ਜਾਗ੍ਰਿਤੀ ਆਵੇ।

**ਸੁਖਦੇਵ ਸਿੰਘ, ਟਿੱਬਾ**
**(ਕਪੂਰਥਲਾ)**

**ਸਹਾਇਤਾ**

ਅਦਾਰਾ ਦੇਸ਼ ਭਗਤ, ਸਰੀ (ਕਨੇਡਾ) ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਸਹਾਇਤਾ ਵਜੋਂ ਭੇਜੇ ਗਏ 52000 ਰੁਪਏ ਦਾ ਸੂਬਾ ਕਮੇਟੀ ਤਹਿ ਦਿਲੋਂ ਧੰਨਵਾਦ ਕਰਦੀ ਹੈ।

**ਪਾਠਕਾਂ ਨੂੰ ਅਪੀਲ:**

ਹਰ ਮੈਂਬਰ/ਪਾਠਕ ਤਰਕਸ਼ੀਲ ਦੇ ਹਰ ਅੰਕ ਵਿਚਲੀ ਸਮੱਗਰੀ ਉਪਰ ਠੋਸ, ਬਾ-ਦਲੀਲ, ਆਲੋਚਨਾਤਮਕ ਪੱਤਰ ਜ਼ਰੂਰ ਲਿਖਿਆ ਕਰਨ। ਇੰਨਾ ਲਿਖਣਾ ਕਾਫੀ ਨਹੀਂ ਕਿ ਫਲਾਂ ਲੇਖ ਸਮਝ ਨਹੀਂ ਆਇਆ ਜਾਂ ਫਲਾਂ ਸ਼ਬਦ ਔਖਾ ਸੀ। ਇਹ ਵੀ ਲਿਖਿਆ ਜਾਵੇ ਕਿ ਕਿਹੜੀ ਗੱਲ ਕਿਵੇਂ ਔਖੀ ਲੱਗੀ ਤੇ ਗਲਤ ਸੀ, ਜਾਂ ਕਿਹੜਾ ਸ਼ਬਦ ਮੁਸ਼ਕਿਲ ਸੀ, ਤਾਂ ਜੋ ਪਾਠਕਾਂ ਦੀ ਸਮਝ ਅਤੇ ਮੈਗਜ਼ੀਨ ਵਿਚਲੇ ਰਿਸ਼ਤੇ ਨੂੰ ਸੰਜੀਵ ਬਣਾਇਆ ਜਾ ਸਕੇ। ...ਅਦਾਰਾ

ਜਿਲਦ ਨੰ: 4 ਰਜ਼ਿ ਨੰ: PUNPUN/2002/5393 ਅੰਕ ਨੰ: 6

# ਭੂਚਾਲ-ਨਿਰੋਧਕ ਇਮਾਰਤਾਂ

*ਇੰਜ. ਰਾਜ ਕੁਮਾਰ ਅਗਰਵਾਲ*

ਭੂਚਾਲ-ਰੋਧਕ ਭਵਨ ਦੀ ਉਸਾਰੀ ਲਈ ਜ਼ਰੂਰੀ ਹੈ ਕਿ ਉਸਾਰੀ ਲਈ ਵਰਤੀ ਜਾਣ ਵਾਲੀ ਸਮੱਗਰੀ ਜਿਵੇਂ ਸੀਮਿੰਟ, ਇੱਟਾਂ ਅਤੇ ਸਟੀਲ ਮਿਆਰੀ ਤੇ ਵਧੀਆ ਕੁਆਲਟੀ ਦੇ ਹੋਣ। ਇੱਕ ਸਰਵੇਖਣ ਅਨੁਸਾਰ ਗੁਜਰਾਤ ਵਿੱਚ ਆਏ ਭੂਚਾਲ ਵਿਚ ਤਬਾਹ ਹੋਈਆਂ ਇਮਾਰਤਾਂ ਵਿਚ ਜੋ ਸਰੀਆ/ਸਟੀਲ ਵਰਤਿਆ ਗਿਆ ਉਹ ਸਕਰੈਪ ਤੋਂ ਤਿਆਰ ਕੀਤਾ ਹੋਇਆ ਸੀ। ਇਸ ਲਈ ਵੀ ਇਮਾਰਤਾਂ ਨੂੰ ਜ਼ਿਆਦਾ ਨੁਕਸਾਨ ਪਹੁੰਚਿਆ। ਜ਼ਰੂਰਤ ਹੈ ਕਿ ਉਸਾਰੀ ਲਈ ਸਰੀਆ/ਸਟੀਲ ਅਸੀਂ ਚੰਗੀਆਂ ਕੰਪਨੀਆਂ ਤੇ ਆਈ.ਐਸ.ਆਈ. ਮਾਰਕ ਦਾ ਹੀ ਵਰਤੀਏ।

ਉਸਾਰੀ ਲਈ ਵਰਤੀਆਂ ਜਾਣ ਵਾਲੀਆਂ ਇੱਟਾਂ ਪੂਰੀ ਤਰ੍ਹਾਂ ਸਾਫ ਅਤੇ ਸ਼ੋਰੇ ਤੋਂ ਰਹਿਤ ਹੋਣੀਆਂ ਚਾਹੀਦੀਆਂ ਹਨ। ਇੱਟਾਂ ਨੂੰ ਵਰਤਣ ਵੇਲੇ ਪੂਰੀ ਤਰ੍ਹਾਂ ਪਾਣੀ ਨਾਲ ਤਰ ਕਰ ਲੈਣਾ ਚਾਹੀਦਾ ਹੈ, ਸੀਮਿੰਟ ਦੇ ਮਸਾਲੇ ਨੂੰ ਪਾਣੀ ਮਿਲਾਉਣ ਸਮੇਂ ਦੇ 30 ਤੋਂ 40 ਮਿੰਟਾਂ ਦੇ ਵਿੱਚ ਹੀ ਵਰਤ ਲੈਣਾ ਚਾਹੀਦਾ ਹੈ, ਨਹੀਂ ਤਾਂ ਇਸ ਦੀ ਤਾਕਤ ਕਾਫੀ ਘਟ ਜਾਂਦੀ ਹੈ । ਸੀਮਿੰਟ ਅਤੇ ਰੇਤ ਦਾ ਅਨੁਪਾਤ 1:6 ਦਾ ਹੋਵੇ ਤਾਂ ਵਧੀਆ ਹੈ। ਇਮਾਰਤ ਦੀ ਮਜਬੂਤੀ ਲਈ ਉਸਾਰੀਆਂ ਦੀਵਾਰਾਂ ਆਦਿ ਦੀ ਤਰਾਈ ਘੱਟੋ ਘੱਟ 7 ਦਿਨ ਜ਼ਰੂਰ ਕੀਤੀ ਜਾਵੇ।

ਇਮਾਰਤਾਂ ਦੀ ਨੀਂਹ ਇੰਜਨੀਅਰ/ਆਰਕੀਟੈਕਟ ਵਲੋਂ ਸੁਝਾਏ ਡਿਜ਼ਾਇਨ ਮੁਤਾਬਿਕ ਰੱਖਣੀ ਚਾਹੀਦੀ ਹੈ। ਡਿਜ਼ਾਈਨ ਨਾ ਹੋਣ ਦੀ ਸੂਰਤ ਵਿਚ ਰੇਤਲੀ ਤੇ ਮੁਰਮ ਵਾਲੀ ਜ਼ਮੀਨ ਵਿਚ ਸਾਧਾਰਨ ਇਮਾਰਤਾਂ ਦੀਆਂ ਨੀਹਾਂ ਦੀ ਡੂੰਘਾਈ ਘੱਟੋ ਘੱਟ 2 ਫੁੱਟ ਤੇ ਚੌੜਾਈ 2 ਫੁੱਟ 6 ਇੰਚ ਤੋਂ ਘੱਟ ਨਹੀਂ ਹੋਣੀ ਚਾਹੀਦੀ। ਕਾਲੀ ਮਿੱਟੀ ਵਾਲੀ ਜ਼ਮੀਨ ਵਿਚ ਨੀਹਾਂ, ਕਾਲੀ ਮਿੱਟੀ ਦੀ ਤਹਿ ਤੋਂ ਥੱਲੇ ਤੇ ਜ਼ਮੀਨ ਤੋਂ ਘੱਟੋ ਘੱਟ 4 ਫੁੱਟ ਡੂੰਘੀਆਂ ਰੱਖੀਆਂ ਜਾਣ ਤਾਂ ਜੋ ਇਮਾਰਤ ਦਾ ਭਾਰ ਪੱਕੀ ਜ਼ਮੀਨ ਤੇ ਟਰਾਂਸਫਰ ਕੀਤਾ ਜਾ ਸਕੇ।

ਬਹੁ-ਮੰਜ਼ਿਲਾ ਇਮਾਰਤਾਂ ਦੀ ਉਸਾਰੀ ਆਰ.ਸੀ.ਸੀ. ਬੀਮ ਅਤੇ ਕਾਲਮ ਤਕਨੀਕ ਨਾਲ ਕੀਤੀ ਜਾਵੇ ਤਾਂ ਭੂਚਾਲ ਤੋਂ ਹੋਣ ਵਾਲੇ ਨੁਕਸਾਨੂੰ ਕਾਫੀ ਘੱਟ ਕੀਤਾ ਜਾ ਸਕਦਾ ਹੈ।

ਭੂਚਾਲ ਕਾਰਨ ਪੈਦਾ ਹੋਈ ਖਿਚਾਅ (ਟੌਰਸ਼ਨ) ਤੇ ਦਬਾਓ (ਸਟਰੈੱਸ) ਤੋਂ ਬਚਣ ਲਈ ਇਮਾਰਤ ਦਾ ਸਾਈਜ਼ ਆਇਤਾਕਾਰ ਹੋਣਾ ਚਾਹੀਦਾ ਹੈ । ਇਸ ਦੀ ਲੰਬਾਈ, ਚੌੜਾਈ ਤੋਂ ਤਿੰਨ ਗੁਣਾ ਨਾਲੋਂ ਵੱਧ ਨਹੀਂ ਹੋਣੀ ਚਾਹੀਦੀ । ਇਮਾਰਤ ਵਿਚਲੀਆਂ ਮੰਜ਼ਿਲਾਂ ਦੀ ਉਚਾਈ 10 ਫੁੱਟ 6 ਇੰਚ ਤੋਂ ਵੱਧ ਨਾ ਰੱਖੀ ਜਾਵੇ। (ਡਿਜ਼ਾਇਨ ਕੀਤੀਆਂ ਇਮਾਰਤਾਂ ਤੇ ਇਹ ਗੱਲ ਲਾਗੂ ਨਹੀਂ ਹੁੰਦੀ)।

ਕਮਰਿਆਂ ਦੀ ਖ਼ੂਬਸੂਰਤੀ ਵਧਾਉਣ ਤੇ ਉਚਾਈ ਘਟਾਉਣ ਲਈ ਲਾਈ ਜਾਣ ਵਾਲੀ 'ਫਾਲਸ ਸੀਲਿੰਗ' ਹੀ ਭੂਚਾਲ ਦੌਰਾਨ ਸਭ ਤੋਂ ਪਹਿਲਾਂ ਡਿੱਗਦੀ ਹੈ । ਇਸ ਲਈ 'ਫਾਲਸ ਸੀਲਿੰਗ' ਨੂੰ ਹਰ ਪਾਸੇ ਦੀਆਂ ਦੀਵਾਰਾਂ ਨਾਲ ਸਹੀ ਢੰਗ ਤੇ ਮਜਬੂਤੀ ਨਾਲ ਜੋੜਿਆ ਜਾਵੇ। ਇਮਾਰਤਾਂ ਦੇ ਇੱਟਾਂ ਦੇ ਬਨੇਰਿਆਂ ਦੀ ਉਚਾਈ ਇਸ ਦੀ ਮੋਟਾਈ ਤੋਂ ਤਿੰਨ ਗੁਣਾਂ ਤੋਂ ਵੱਧ ਨਾ ਹੋਵੇ। ਭਾਵ 9 ਇੰਚ ਮੋਟੇ ਬਨੇਰੇ 2 ਫੁੱਟ 3 ਇੰਚ ਤੋਂ ਵੱਧ ਉੱਚੇ ਨਾ ਹੋਣ।

ਜਿੱਥੋਂ ਤੱਕ ਹੋ ਸਕੇ, ਬਾਲਕੋਨੀ, ਛੱਜੇ ਤੇ ਵਾਧਰੇ ਘੱਟ ਘੱਟ ਬਣਾਏ ਜਾਣ ਅਤੇ ਇਹ ਇਮਾਰਤ ਦੇ ਢਾਂਚੇ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਹੋਣ। ਭੂਚਾਲ ਦੌਰਾਨ ਸਭ ਤੋਂ ਜ਼ਿਆਦਾ ਨੁਕਸਾਨ ਛੱਜੇ ਅਤੇ ਵਾਧਰੇ ਡਿੱਗਣ ਨਾਲ ਹੀ ਹੁੰਦਾ ਹੈ। ਦੀਵਾਰਾਂ ਵਿਚ ਜੇਕਰ ਵੱਡੀਆਂ ਖਿੜਕੀਆਂ ਅਤੇ ਦਰਵਾਜ਼ੇ ਆਦਿ ਜ਼ਿਆਦਾ ਹੋਣ ਤਾਂ ਭੂਚਾਲ ਨਾਲ ਪੈਦਾ ਹੋਈਆਂ ਤਾਕਤਾਂ ਨੂੰ ਸਹਿਣ ਦੀ ਸ਼ਕਤੀ ਕਾਫੀ ਘਟ ਜਾਂਦੀ ਹੈ। ਇਸ ਲਈ ਭੂਚਾਲ ਵਾਲੇ ਖੇਤਰਾਂ ਵਿੱਚ ਇਨ੍ਹਾਂ ਦਾ ਸਾਈਜ਼ ਘੱਟ ਰੱਖਣਾ ਚਾਹੀਦਾ ਹੈ । ਇਮਾਰਤਾਂ ਦੀਆਂ ਕੰਧਾਂ ਵਿਚ ਦਰਵਾਜ਼ਿਆਂ ਅਤੇ ਖਿੜਕੀਆਂ ਦੇ ਪੱਧਰ 'ਤੇ ਅਤੇ ਛੱਤ ਦੇ ਪੱਧਰ ਤੇ (1:1:3) ਅਨੁਪਾਤ ਦਾ ਆਰ.ਸੀ.ਸੀ. ਜਾਂ ਆਰ.ਬੀ.ਸੀ. ਦਾ ਲੈਂਟਰ ਬੈਂਡ (ਬੀਮ) ਜਰੂਰ ਪਾਇਆ ਜਾਵੇ, ਜਿਸ ਦੀ ਮੋਟਾਈ ਕੰਧ ਜਿੰਨੀ ਤੇ ਉਚਾਈ 3 ਇੰਚ ਤੋਂ 6 ਇੰਚ ਹੋਵੇ । ਇਸ ਵਿਚ 4 ਸੂਤ ਦੇ ਘੱਟੋ-ਘੱਟ 2 ਸਰੀਏ ਵੀ ਜ਼ਰੂਰ ਪਾਏ ਜਾਣੇ ਚਾਹੀਦੇ ਹਨ। ਜ਼ਮੀਨੀ ਪੱਧਰ ਤੇ ਪਾਇਆ ਪਲਿੰਥ ਬੀਮ, ਸਾਰੀਆਂ ਨੀਹਾਂ ਨੂੰ ਆਪਸ 'ਚ ਜੋੜ ਕੇ ਭੂਚਾਲ ਤੋਂ ਹੋਣ ਵਾਲੇ ਨੁਕਸਾਨ ਨੂੰ ਘਟਾ ਸਕਦਾ ਹੈ। ਬਾਹਰਲੇ ਆਰ.ਸੀ.ਸੀ. ਦੇ ਪਿੱਲਰ ਤੇ ਬੀਮ ਦੇ ਜੋੜ ਦੇ ਨੇੜੇ ਬੀਮਾਂ ਦੇ ਛੱਲੇ ਨੇੜੇ ਨੇੜੇ ਪਾਉਣੇ ਤੇ ਬੀਮ ਦੇ ਸਰੀਏ, ਪਿੱਲਰ ਵਿੱਚ ਉੱਤੇ ਅਤੇ ਹੇਠਾਂ ਨੂੰ ਵਧਾ ਦੇਣ ਨਾਲ, ਅਤੇ ਇਮਾਰਤਾਂ ਦੇ ਸਾਰਿਆਂ ਕੋਨਿਆਂ ਵਿਚ ਚਿਣਾਈ ਦੌਰਾਨ ਪਾਏ 4 ਸੂਤ ਮੋਟੇ ਸਰੀਏ ਨਾਲ ਵੀ ਕੁਝ ਬਚਾਅ ਹੋ ਸਕਦਾ ਹੈ।

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

BOOK POST
(Printed Matter)

TO